ਮੁੱਲ 20/-



# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 93 ਸਾਲ 8 6 ਸਤੰਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸ਼੍ਰੋਮਣੀ ਕਮੇਟੀ ਦੱਸੇ ਕਿਉਂ ਇਨ੍ਹਾਂ ਸਿੰਘ ਸਭੀਆਂ ਨੂੰ ਵਿਸਾਰਿਆ ?

ਸਿਰਾਂ ਤੋਂ ਲੱਥਦੀ ਜਾਂਦੀ ਦਸਤਾਰ ਨੂੰ ਜਿਨ੍ਹਾਂ ਸਾਂਭ ਕੇ ਸੰਵਾਰਿਆ।
ਸ਼੍ਰੋਮਣੀ ਕਮੇਟੀ ਦੱਸੇ ਕਿਉਂ ਇਨ੍ਹਾਂ ਸਿੰਘ ਸਭੀਆਂ ਨੂੰ ਵਿਸਾਰਿਆ ?
ਰਣਜੀਤ ਸਿੰਘ ਦੀ ਮੌਤ ਪਿਛੋਂ ਸਿੱਖੀ ਦੀ ਬੇੜੀ ਡੁੱਬਣ ਸੀ ਲੱਗੀ।
ਗਿਣਤੀ ਸਿੱਖੀ ਦੀ ਇਕ ਕਰੋੜ ਤੋਂ ਹਰ ਦਿਨ ਘਟਣ ਸੀ ਲੱਗੀ।
ਦਿੱਤ ਸਿੰਘ ਗੁਰਮੁਖ ਸਿੰਘ ਨੇ ਇਸ ਚੈਲੰਜ ਨੂੰ ਹੱਸਕੇ ਸਵਿਕਾਰਿਆ,
ਸ਼੍ਰੋਮਣੀ ਕਮੇਟੀ ਦੱਸੇ ................................ ?
ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਬਾਬਾ ਬੇਦੀ ਗੱਦੀ ਲਗਾਉਂਦਾ ਸੀ।
ਗੁਰੂ ਨਾਨਕ ਦੀ ਕੁੱਲ 'ਚੋਂ ਦੱਸ ਕੇ ਉਹ ਸਿੱਖਾਂ ਨੂੰ ਵਰਗਲਾਉਂਦਾਸੀ।
ਕੰਪਲੈਕਸ ਵਿੱਚੋਂ ਮੂਰਤੀਆਂ ਤੇ ਗੱਦਾ ਜਿਨ੍ਹਾਂ ਬਾਹਰ ਸੀ ਖਿਲਾਰਿਆ,
ਸ਼੍ਰੋਮਣੀ ਕਮੇਟੀ ਦੱਸੇ ................................ ?
ਗਿ: ਦਿੱਤ ਸਿੰਘ ਨੇ ਸਵਾਮੀ ਦਯਾ ਨੰਦ ਨਾਲ ਤਿੰਨ ਬਹਿਸਾਂ ਕੀਤੀਆਂ।
ਇਹ ਤਿੰਨੇ ਧਰਮ ਬਹਿਸਾਂ ਗਿ: ਦਿੱਤ ਸਿੰਘ ਹੁਰਾਂ ਨੇ ਸੀ ਜਿੱਤੀਆਂ।
ਹਾਰ ਜਾਣ ਵਾਲੇ ਦੀਆਂ ਯਾਦਾਂ ਬਥੇਰੀਆਂ ਪਰ ਜੇਤੂ ਨੂੰ ਨਿਕਾਰਿਆ,
ਸ਼੍ਰੋਮਣੀ ਕਮੇਟੀ ਦੱਸੇ ................................?
ਵਹਿਮਾਂ, ਭਰਮਾਂ, ਪਖੰਡਾਂ ਤੇ ਅੰਡਬਰਾਂ ਦਾ ਭਾਂਡਾ ਜਿਨ੍ਹਾਂ ਫੋੜਿਆ।
ਗੁਰੂ ਗ੍ਰੰਥ ਸਾਹਿਬ ਨਾਲ ਲੋਕਾਂ ਤਾਈਂ ਤਨੋ ਮਨੋ ਜਿਨ੍ਹਾਂ ਜੋੜਿਆ।
ਸਿੱਖੀ ਲਈ ਜਿਨ੍ਹਾਂ ਆਪਣਾ [illegible] ਸੱਭ ਕੁੱਝ ਵਾਰਿਆ,
ਸ਼੍ਰੋਮਣੀ ਕਮੇਟੀ ਦੱਸੇ ................................?
ਸਿੰਘ ਸਭਾ ਦੇ ਅਧੀਨ ਅਖ਼ਬਾਰ ਖਾਲਸਾ ਚਲਾਇਆ ਸੀ।
ਧੂੰਆਂ ਧਾਰ ਪ੍ਰਚਾਰ ਕੀਤਾ ਸੰਪਾਦਕ ਦਿੱਤ ਸਿੰਘ ਨੂੰ ਬਣਾਇਆ ਸੀ।
ਅੰਮ੍ਰਿਤਸਰ ਵਿੱਚ ਜਿਨ੍ਹਾਂ ਖਾਲਸਾ ਕਾਲਜ ਸੀ ਉਸਾਰਿਆ,
ਸ਼੍ਰੋਮਣੀ ਕਮੇਟੀ ਦੱਸੇ ................................?
ਆਗੂਆਂ ਨੂੰ ਆਉਣ ਵਾਲੀਆਂ ਨਸਲਾਂ ਮੁਆਫ਼ ਨਹੀਂ ਕਰਨਗੀਆਂ।
ਕਲੌਂੜੀਆਂ ਨੂੰ ਭੰਡਣਗੀਆਂ ਤੇ ਸਵਾਲ ਅੱਗੇ ਧਰਨਗੀਆਂ।
ਕਿ ਕਿਉਂ ਇਨ੍ਹਾਂ ਹਿਰਿਆਂ ਨੂੰ ਜਾਣ ਬੁੱਝ ਪਛਾੜਿਆ,
ਸ਼੍ਰੋਮਣੀ ਕਮੇਟੀ ਦੱਸੇ ਦੋਨਾਂ ਹਿਰਿਆਂ ਨੂੰ ਕਿਉਂ ਗਿਆ ਹੈ ਨਿਕਾਰਿਆ ?

*ਪ੍ਰਿੰ: ਨਸੀਬ ਸਿੰਘ 'ਸੇਵਕ'*

◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆

### ਅੰਦਰ ਪੜ੍ਹੋ ਸੰਪਾਦਕੀ

**ਸਿੱਖਾਂ ਦੇ ਸਿਰਾਂ ਤੋਂ ਲੱਥਦੀ-ਲੱਥਦੀ ਦਸਤਾਰ ਨੂੰ ਸੰਭਾਲ ਕੇ ਮੁੜ ਮਜ਼ਬੂਤੀ ਦੇਣ ਵਾਲੇ ਮਹਾਨ ਯੋਧੇ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਹੁਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਵਿਦਵਾਨਾਂ ਦੀ ਸੂਚੀ ਵਿੱਚੋਂ ਮਨਫੀ ਕਿਉਂ ਕਰ ਰੱਖਿਆ ਹੈ....?**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

ਪ੍ਰਿੰ: ਨਸੀਬ ਸਿੰਘ ਸੇਵਕ

# ਸਿੱਖ ਕੌਮ ਦਾ ਦੁਖਾਂਤ (ਕਾਵਿ ਸੰਗ੍ਰਹਿ)

**ਲੇਖਕ -** ਹਰਬੰਸ ਸਿੰਘ ਸ਼ਾਨ ਬਗਲੀ ਕਲਾਂ
**ਕੁਲ ਸਫੇ -** 100, ਭੇਟਾ 100 ਰੁਪਏ ਕੇਵਲ
**ਪ੍ਰਕਾਸ਼ਕ -** ਅਮਰਗੜ੍ਹ ਪਬਲੀਕੇਸ਼ਨ


**ਸ. ਹਰਬੰਸ ਸਿੰਘ ਸ਼ਾਨ**

ਸ. ਹਰਬੰਸ ਸਿੰਘ ਸ਼ਾਨ ਬਗਲੀ ਕਲਾਂ ਸਮਾਜ ਸੁਧਾਰਕ, ਅਜੋਕੇ ਯੁੱਗ ਦੇ ਕਵੀਆਂ ਵਿੱਚ ਜਾਣਿਆ ਪਹਿਚਾਣਿਆ ਨਾਂ ਹੈ। ਇਹੀ ਨਹੀਂ ਸ਼ਾਨ ਇਕ ਅਜੇਹਾ ਬੇਬਾਕ ਕਵੀ ਹੈ ਜਿਸ ਦੀ ਕਲਮ ਹਰ ਗਲਤ ਗੱਲ ਵਿਰੁੱਧ ਲਿਖਣ ਤੋਂ ਰਤਾ ਵੀ ਨਹੀਂ ਡਰਦੀ। ਇਸੀ ਤਰਜ਼ ਦੀ ਸ਼ਾਨ ਬਗਲੀਕਲਾਂ ਵਾਲੇ ਦੀ ਇਹ ਦੂਜੀ ਕਾਵਿ ਪੁਸਤਕ ਹੈ। ਇਸ ਤੋਂ ਪਹਿਲਾਂ 'ਤੇਰੇ ਦਰਬਾਰ ਅੰਦਰ' ਕਾਵਿ ਸੰਗ੍ਰਹਿ ਦੀ ਰਚਨਾ ਕੀਤੀ ਗਈ। ਇਨ੍ਹਾਂ ਨੇ ਮੌਜੂਦਾ ਹਾਲਾਤਾਂ ਦੇ ਆਧਾਰਿਤ ਕਵਿਤਾ ਲਿਖਣੀ ਸ਼ੁਰੂਕੀਤੀ ਤੇ ਰੋਜ਼ਾਨਾ ਸਪੋਕਸਮੈਨ ਵਿੱਚ ਇਨ੍ਹਾਂ ਦੀ ਕਵਿਤਾ ਆਮ ਤੌਰ 'ਤੇ ਛਪਦੀ ਹੈ। ਕਵਿਤਾ ਦਾ ਮੁੱਖ ਧੁਰਾ ਸਿੱਖੀ ਦੀ ਬਿਗੜ ਰਹੀ ਹਾਲਾਤ ਤੇ ਵਿਅੰਗ ਕਸਣਾ, ਬਾਬਿਆਂ, ਡੇਰੇਦਾਰਾਂ ਦੀਆਂ ਕਰਤੂਤਾਂ ਸਾਹਮਣੇ ਲਿਆਉਣਾ ਆਦਿ ਹੁੰਦਾ ਹੈ। ਸਮਾਜ ਵਿੱਚ ਜੋ ਵੀ ਬੁਰਾਈਆਂ ਉਤਪੰਨ ਹੋ ਰਹੀਆਂ ਹਨ ਜਿਵੇਂ ਨਸ਼ੇ, ਔਰਤ, ਬੇਰੋਜ਼ਗਾਰ, ਰਿਸ਼ਵਤ ਆਦਿ ਬਾਰੇ ਬੇਖੌਫ ਹੋ ਕੇ ਲਿਖਦੇ ਹਨ।

ਹਥਲੀ ਪੁਸਤਕ ਸਿੱਖ ਕੌਮ ਦਾ ਦੁਖਾਂਤ ਭਾਵੇਂ ਸਿੱਖੀ ਦੀ ਦਰਦ ਭਰੀ ਬਿਗੜਦੀ ਸਥਿਤੀ ਨੂੰ ਦਰਸਾਉਂਦੀ ਹੈ ਪਰ ਹੋਰ ਉਪਰ ਦਸੇ ਵਿਸ਼ੇ ਵੀ ਇਸ ਪੁਸਤਕ ਵਿੱਚ ਉਭਰ ਕੇ ਸਾਹਮਣੇ ਆਏ ਹਨ।

ਸੰਗ੍ਰਹਿ ਦੇ ਪਹਿਲੇ ਸਫੇ ਤੇ ਭੇਟਾ ਲਿਖੀ ਹੈ ਜੋ ਕਿ ਇਸ ਤਰ੍ਹਾਂ ਹੈ ਭੇਟਾ: **ਅਪਣੀ ਪਿਆਰੀ ਪਤਨੀ ਜਸਵਿੰਦਰ ਕੌਰ ਨੂੰ ਭੇਟਾ ਕਰਦਾ ਹਾਂ ਇਹ ਕਾਵਯ ਰਚਨਾ ਜਿਸਨੇ ਮਿਹਨਤ ਮਜ਼ਦੂਰੀ ਕਰਕੇ ਪੈਸੇ ਜੋੜੇ ਅਤੇ ਇਸ ਪੁਸਤਕ ਦੇ ਛਪਣ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ।** ਸਫ਼ਾ ਦੋ ਤੇ ਸਿੱਖ ਕੌਮ ਦੇ ਮਹਾਨ ਵਿਦਵਾਨ ਗਿਆਨੀ ਦਿੱਤ ਸਿੰਘ ਦੇ ਨਾਲ ਕੀਤੀ ਹੈ (ਸਮਰਪਣ) **'ਗਿਆਨ ਦੇ ਸੋਮੇ, ਸਿੱਖ ਕੌਮ ਦੇ ਹਮਦਰਦ ਸਿੰਘ ਸਭਾ ਲਹਿਰ ਦੇ ਮੋਢੀ ਗੁਰਮਤਿ ਦੇ ਸਾਗਰ, ਸਿੰਘ ਸਾਹਿਬ ਭਾਈ ਦਿੱਤ ਸਿੰਘ ਜੀ ਗਿਆਨੀ ਨੂੰ ਸਮਰਪਤ ਕਰਦਾ ਹਾਂ।** ਇਹ ਕਾਵਯ ਰਚਨਾ ਜਿਨ੍ਹਾਂ ਨੇ ਸਿੱਖ ਕੌਮ ਦੇ ਦੁਖਾਂਤ ਨੂੰ ਆਪਣੇ ਹਿਰਦੇ ਵਿੱਚ ਮਹਿਸੂਸ ਕੀਤਾ ਅਤੇ ਸਿੱਖ ਕੌਮ ਨੂੰ 71 ਪੁਸਤਕਾਂ ਭੇਟ ਕਰਕੇ ਸਿੱਖੀ ਦੀ ਚੜਦੀ ਕਲਾ ਲਈ ਮਹਾਨ ਉਪਰਾਲਾ ਕੀਤਾ।

ਪਹਿਲੀ ਹੀ ਕਵਿਤਾ ਵਿੱਚ ਜਿਵੇਂ ਪੁਸਤਕ ਦਾ ਕੇਂਦਰੀ ਭਾਵ ਹੋਵੇ। ਪੂਰਾ ਨਿਚੋੜ ਦਰਸਾਇਆ ਹੈ

**'ਲਿਖਾਂ ਦੱਸੋ ਕਿਵੇਂ ਬ੍ਰਿਤਾਂਤ? ਸਿੱਖ ਕੌਮ ਦਾ।**
**ਖੋ ਗਿਆ ਕਿਧਰੇ ਸਿਧਾਂਤ, ਸਿੱਖ ਕੌਮ ਦਾ।**
**ਐਸਾ ਜਵਾਰਭਾਟਾ ਲੈ ਆਂਦਾ ਮੰਨੂਵਾਦ ਨੇ**
**ਗੁਰੂ ਗ੍ਰੰਥ ਬਣਾ 'ਤਾ ਵੇਦਾਂਤ ਸਿੱਖ ਕੌਮ ਦਾ।**
**ਗੁਰਦੁਆਰੇ ਨੇ ਪੱਕੇ ਪਰ ਸਿੱਖ ਕੱਚੇ ਕਿਓ ਹੋ ਗਏ**
**ਰੁੱਕ ਗਿਆ ਤਾਂ ਹੀ ਵਿਗਸਾਂਤ ਸਿੱਖ ਕੌਮ ਦਾ।**
**ਬਾਬੇ ਨਾਨਕ ਨੇ ਸਤਿਕਾਰ ਦਿੱਤਾ ਸੀ ਔਰਤ ਨੂੰ**
**ਹਿੱਸਾ ਕੁੜੀਮਾਰਾਂ ਦਾ ਬਹੁਤਾਂਤ ਸਿੱਖ ਕੌਮ ਦਾ।**
**ਮੜੀਆਂ, ਮਸਾਣਾਂ, ਠਾਠਾਂ, ਡੇਰਿਆਂ ਤੇ ਭੇਡਾਂ ਵਾਂਗੂੰ**
**ਫਿਰੇ ਵੱਡਾ ਤਬਕਾ ਅਸਾਂਤ ਸਿੱਖ ਕੌਮ ਦਾ।**
**ਸ਼ਬਦ-ਗੁਰੂ ਤੋਂ ਟੁੱਟ ਦੇਹਧਾਰੀਆਂ ਨੂੰ ਪੂਜਦੇ**
**ਏਦੂੰ ਵੱਡਾ 'ਸ਼ਾਨ, ਕੀ ਦੁਖਾਂਤ ਸਿੱਖ ਕੌਮ ਦਾ।**

ਪੁਜਾਰੀਆਂ ਨੂੰ ਵੀ ਰਹਿ ਰਹਿ ਕੇ ਰਗੜੇ ਲਾਏ ਗਏ ਹਨ ਕਿ ਕਰਮ ਕਾਡਾਂ ਦਾ ਜੂੜ ਧਰਮ ਨੂੰ ਹੈ ਪਾ ਲਿਆ।

**ਮਿਥਿਆ ਅੰਡਬਰਾਂ 'ਚ ਜਗ ਨੂੰ ਫਸਾ ਲਿਆ।**
**ਚੋਟੀ ਦੇ ਖਿਡਾਰੀ ਨੇ ਇਹ ਚੋਰ ਬਜਾਰੀ ਦੇ।**
**ਗਠਜੋੜ ਪਕੇ ਮੁਢ ਤੋਂ ਪੁਜਾਰੀ ਤੇ ਵਪਾਰੀ ਦੇ।**

**ਜਿਹਨੂੰ ਪੜ ਪੜ ਇਹ ਠਗਦਾ ਸੀ ਜਗ ਨੂੰ,**
**ਗੁਠੇ ਲੱਗੀ ਸਿਮ੍ਰਤੀ ਪੁਰਾਨ ਪਾਂਡੇ ਦੀ॥**
**ਬਾਬੇ ਦੇ ਏਕੇ ਨੇ ਐਸਾ ਜੋਹਰ ਦਿਖਾਇਆ ਏ,**
**ਥਰ ਥਰ ਕੰਬਦੀ ਐ ਜੁਬਾਨ ਪਾਂਡੇ ਦੀ॥**

**ਖਾਂਦੇ ਹੋ ਨਿਤ ਹੱਕ ਪ੍ਰਾਇਆ, ਗੋਲਕਾਂ ਦਾ ਕਰੋ ਸਫਾਇਆ।**
**ਗੁਰੂਘਰਾਂ ਦੀ ਇਸ ਮਾਇਆ ਨਾਲ ਨਾ ਜੇਬਾਂ ਗਰਮ ਕਰੋ।**
**ਗੋਲਕ ਚੋਰੋ, ਵਢੀ ਖੋਰੋ ਭ੍ਰਿਸ਼ਟ ਨਾ ਸਿੱਖ ਧਰਮ ਕਰੋ।**

*ਬਾਕੀ ਸਫ਼ਾ 46 'ਤੇ*



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 20/-

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 93 ਸਾਲ 8 6 ਸਤੰਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**


***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**, IFSC Code: STBP0000435,*
*ਸਟੇਟ ਬੈਂਕ ਆਫ ਇੰਡੀਆ,ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਸੰਪਾਦਕੀ*

# ਸਿੱਖਾਂ ਦੇ ਸਿਰਾਂ ਤੋਂ ਲੱਥਦੀ-ਲੱਥਦੀ ਦਸਤਾਰ ਨੂੰ ਸੰਭਾਲ ਕੇ ਮੁੜ ਮਜ਼ਬੂਤੀ ਦੇਣ ਵਾਲੇ ਮਹਾਨ ਯੋਧੇ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਹੁਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਵਿਦਵਾਨਾਂ ਦੀ ਸੂਚੀ ਵਿੱਚੋਂ ਮਨਫੀ ਕਿਉਂ ਕਰ ਰੱਖਿਆ ਹੈ....?

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਮਹਾਰਾਜਾ ਰਣਜੀਤ ਸਿੰਘ ਦੀ ਮੌਤ (1839 ਈ:) ਵੇਲੇ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਵੱਧ ਸੀ ਪਰ 1861 ਈ: ਦੀ ਮਰਦਮ ਸੁਮਾਰੀ ਵੇਲੇ ਘੱਟ ਕੇ ਇਹ ਗਿਣਤੀ 1853429 ਰਹਿ ਗਈ ਸੀ ਅਤੇ ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਇਹ ਕਹਿਣ ਲੱਗ ਪਈਆਂ ਸਨ ਕਿ 25 ਸਾਲ ਬਾਅਦ ਜੇਕਰ ਕਿਸੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਲੱਗੀਆਂ ਤਸਵੀਰਾਂ ਰਾਹੀਂ ਹੀ ਕਰ ਸਕੋਗੇ। ਇੰਨੀ ਰਫਤਾਰ ਨਾਲ ਘੱਟ ਰਹੀ ਸਿੱਖਾਂ ਦੀ ਗਿਣਤੀ ਇਕ ਵੱਡੀ ਚਿੰਤਾਂ ਦੀ ਗੱਲ ਸੀ ਤੇ ਬਹੁਤ ਵੱਡੀ ਚਣੌਤੀ ਵੀ ਸੀ। ਲੋਕ ਧੜਾ-ਧੜ ਸਿੱਖੀ ਨੂੰ ਤਿਆਗ ਕੇ ਇਸਾਈ ਬਣਦੇ ਜਾ ਰਹੇ ਸਨ ਕੋਈ ਵੀ ਅਜੇਹਾ ਸਿਰ ਕੱਢ ਆਗੂ ਨਹੀਂ ਸੀ ਜੋ ਇਸ ਗੰਭੀਰ ਚਣੌਤੀ ਨੂੰ ਪ੍ਰਵਾਨ ਕਰੇ। ਇਸੇ ਦੌਰਾਨ ਮਿਸ਼ਨਰੀ ਸਕੂਲ ਅੰਮ੍ਰਿਤਸਰ ਦੇ ਚਾਰ ਨਾਮਵਰ ਉੱਘੇ ਸਿੱਖ ਘਰਾਣਿਆਂ ਦੇ ਵਿਦਿਆਰਥੀ, ਆਇਆ, ਅਤਰ ਸਿੰਘ, ਸਾਧੂ ਸਿੰਘ ਤੇ ਸੰਤੋਖ ਸਿੰਘ ਨੇ ਵੀ ਇਸਾਈ ਮੱਤ ਧਾਰਨ ਕਰਨ ਦੀ ਇੱਛਾ ਜ਼ਾਹਿਰ ਕਰ ਦਿੱਤੀ ਸੀ। ਇਸ ਤਰ੍ਹਾਂ ਸਮਝੋ ਇਹ ਚਣੌਤੀ ਆਪ ਮੁਹਾਰੇ ਸਿੱਖੀ ਦੇ ਵਿਹੜੇ ਵਿੱਚ ਆ ਡਿੱਗੀ ਸੀ। ਗਿਆਨੀ ਕਰਤਾਰ ਸਿੰਘ ਸਰਹੱਦੀ ਨੇ ਆਪਣੀ ਪੁਸਤਕ 'ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ' ਵਿੱਚ ਲਿਖਿਆ ਹੈ ਕਿ 'ਚਾਰ ਸਿੱਖ ਵਿਦਿਆਰਥੀਆਂ ਵਲੋਂ ਇਸਾਈ ਬਨਣ ਦੀ ਇੱਛਾ ਦੇ ਐਲਾਨ ਨੇ ਸਭ ਨੂੰ ਚਿੰਤਾ ਵਿੱਚ ਪਾ ਦਿੱਤਾ ਸੀ। ਅਖੀਰ ਕਲਗੀਧਰ ਦਸ਼ਮੇਸ਼ ਪਿਤਾ ਜੀ ਦੇ ਹੇਠ ਲਿਖੇ ਪੰਜ ਗੁਰਮੁਖ ਪਰਮ ਹੰਸ ਗੁਰਸਿੱਖਾਂ ਦੇ ਹਿਰਦੇ ਅੰਦਰ ਪੰਥਕ ਦਰਦ ਵਾਲੀ ਕੋਈ ਅਗੰਮੀ ਧੂਹ ਪਈ।

1. ਸ. ਠਾਕਰ ਸਿੰਘ ਸੰਧਾਵਾਲੀਆ
2. ਪ੍ਰੋ: (ਭਾਈ) ਗੁਰਮੁਖ ਸਿੰਘ
3. ਗਿਆਨੀ (ਭਾਈ) ਦਿੱਤ ਸਿੰਘ
4. ਭਾਈ ਮਈਆ ਸਿੰਘ
5. ਸ. ਭਾਈ ਜਵਾਹਰ ਸਿੰਘ

ਫਿਰ ਸਰਦਾਰ ਠਾਕਰ ਸਿੰਘ ਸੰਧਾਵਾਲੀਏ ਦੇ ਉੱਦਮ ਨਾਲ 30 ਜੁਲਾਈ 1873 ਨੂੰ ਅੰਮ੍ਰਿਤਸਰ ਵਿਖੇ ਇਕ ਮੀਟਿੰਗ ਕੀਤੀ ਗਈ ਜਿਸ ਵਿੱਚ ਇਸਾਈਆਂ ਵਲੋਂ ਸਿੱਖੀ ਦੇ ਵਿਰੋਧ ਵਿੱਚ ਕੀਤੇ ਜਾ ਰਹੇ ਜ਼ੋਰਦਾਰ ਪ੍ਰਚਾਰ ਨੂੰ ਠੱਲ ਪਾਉਣ ਲਈ ਇਕ ਸੰਸਥਾ ਸਥਾਪਿਤ ਕਰਨ ਦਾ ਫੈਸਲਾ ਕੀਤਾ। ਇਸ ਤਰ੍ਹਾਂ 01 ਅਕਤੂਬਰ 1973 ਨੂੰ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਸਥਾਪਤ ਕੀਤੀ ਗਈ ਸੀ ਅਤੇ ਉਪਰੋਕਤ ਪੰਜੇ ਸਖਸ਼ੀਅਤਾਂ ਵਿਚੋਂ ਠਾਕਰ ਸਿੰਘ ਪ੍ਰਧਾਨ, ਪ੍ਰੋ: ਗੁਰਮੁਖ ਸਿੰਘ ਸਕੱਤਰ ਅਤੇ ਗਿਆਨੀ ਦਿੱਤ ਸਿੰਘ ਨੂੰ ਦਫਤਰੀ ਕੰਮ ਦੀ ਜ਼ਿਮੇਵਾਰੀ ਸੌਂਪੀ ਗਈ। ਬਾਬਾ ਖੇਮ ਸਿੰਘ ਬੇਦੀ ਦਾ ਇਸ ਸਿੰਘ ਸਭਾ 'ਤੇ ਪੂਰਾ ਥਾਪੜਾ ਸੀ ਤੇ ਉਨ੍ਹਾਂ ਦੀ ਹੀ ਸਰਪ੍ਰਸਤੀ ਸੀ। ਜਲਦੀ ਹੀ ਇਹ ਸਿੰਘ ਸਭਾ ਆਪਣੇ ਨਿਸ਼ਾਨੇ ਤੋਂ ਦੂਰ ਹੋਣ ਲੱਗ ਪਈ ਸੀ ਕਿਉਂਕਿ ਇਹ ਸਭਾ ਨਿਰੋਲ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਵਕਾਲਤ ਲਈ ਹੋਂਦ ਵਿੱਚ ਆਈ ਸੀ ਪਰ ਬਾਬਾ ਖੇਮ ਸਿੰਘ ਬੇਦੀ 'ਸ੍ਰੀ ਸਾਹਿਬ' ਦੇ ਨਾਲ-ਨਾਲ ਜਨੇਊ ਵੀ ਪਹਿਨ ਕੇ ਰੱਖਦੇ ਸਨ ਜੋ ਕਿ ਸਿੱਖੀ ਦੇ ਉਲਟ ਸੀ। ਹਾਲਾਤ ਸਿੱਖੀ ਦੇ ਅਨੁਕੂਲ ਨਾ ਦੇਖਦੇ ਹੋਏ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਦੇ ਯਤਨਾਂ ਸਦਕਾ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੀ ਸਥਾਪਨਾ 2 ਨਵੰਬਰ

1879 ਨੂੰ ਕੀਤੀ ਗਈ ਜਿਸ ਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਤੇ ਸਕੱਤਰ ਪ੍ਰੋ: ਗੁਰਮੁਖ ਸਿੰਘ ਬਣੇ।

ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਬਹੁਤ ਸਾਰੀਆਂ ਸਰਗਰਮੀਆਂ ਸ਼ੁਰੂ ਕੀਤੀਆਂ। ਖਾਲਸਾ ਅਖਬਾਰ ਲਾਹੌਰ ਸ਼ੁਰੂ ਕੀਤਾ। ਗਿਆਨੀ ਦਿੱਤ ਸਿੰਘ ਨੇ ਬਹੁਤ ਸਾਰਾ ਸਾਹਿਤ ਰਚਿਆ, ਥਾਂ-ਥਾਂ 'ਤੇ ਕਰਮ-ਕਾਂਡਾਂ, ਮੜ੍ਹੀ-ਮਸਾਣਾਂ, ਤਿੱਥਾਂ-ਵਰਤਾਂ ਤੇ ਹੋਰ ਸਮਾਜਿਕ ਕੁਰੀਤੀਆਂ ਵਿਰੁਧ ਜਬਰਦਸਤ ਤਰੀਕੇ ਨਾਲ ਲੈਕਚਰ ਦੇਣੇ ਸ਼ੁਰੂ ਕੀਤੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੂਰਨ ਭਰੋਸਾ ਰੱਖਣ ਲਈ ਪ੍ਰੇਰਿਆ। ਉਨ੍ਹਾਂ ਦੀ ਵਿਦਵਤਾ ਦੀ ਛਬੀ ਤਾਂ ਆਰੀਆ ਸਮਾਜ ਦੇ ਮੋਢੀ ਸਵਾਮੀ ਦਿਆ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਹਰਾਉਣ ਨਾਲ ਹੀ ਬਣ ਗਈ ਸੀ। ਬਿਪਰਵਾਦੀ ਰੀਤਾਂ ਦੀ ਵਿਰੋਧਤਾ ਤੇ ਮੂਰਤੀ ਪੂਜਾ ਦੇ ਵਿਰੋਧ ਵਿੱਚ ਜ਼ੋਰਦਾਰ ਅਵਾਜ ਉਠਾਉਣ ਦੇ ਨਾਲ-ਨਾਲ ਗਿਆਨੀ ਦਿੱਤ ਸਿੰਘ ਜੀ ਨੇ ਗੁੱਗਾ ਗਪੌੜਾ, ਮੀਰਾਂ ਮਨੌਤ, ਸੁਲਤਾਨ ਪੁਆੜਾ, ਨਕਲੀ ਸਿੱਖ ਪ੍ਰਬੋਧ, ਦੁਰਗਾ ਪ੍ਰਬੋਧ ਸਮੇਤ ਕੁਲ 72 ਪੁਸਤਕਾਂ ਦੀ ਰਚਨਾ ਕੀਤੀ ਅਤੇ ਸਿੱਖੀ ਦੀ ਡੁਬਦੀ ਬੇੜੀ ਨੂੰ ਕਿਨਾਰੇ ਤੇ ਲਾਉਣ ਲਈ ਸਿੰਘ ਸਭਾ ਲਾਹੌਰ ਦੇ ਝੰਡੇ ਹੇਠ ਪ੍ਰੋ: ਗੁਰਮੁਖ ਸਿੰਘ ਨਾਲ ਮਿਲ ਕੇ ਬਹੁਤ ਸਾਰੇ ਜ਼ਿਕਰਯੋਗ ਕਾਰਜ ਕੀਤੇ ਤੇ ਆਮ ਜਨਤਾ ਦਿਨ ਪ੍ਰਤੀ ਦਿਨ ਸਿੱਖੀ ਵੱਲ ਮੁੜਨ ਲੱਗੀ।

ਅੰਮ੍ਰਿਤਸਰ ਦੀ ਸਿੰਘ ਸਭਾ ਨਾਲੋਂ ਤੋੜ ਵਿਛੋੜੇ ਦਾ ਸਭ ਤੋਂ ਵੱਡਾ ਕਾਰਨ ਸੀ ਕਿ ਬਾਬਾ ਖੇਮ ਸਿੰਘ ਬੇਦੀ ਦਾ ਟੋਲਾ ਪੂਰੀ ਤਰ੍ਹਾਂ ਦਰਬਾਰ ਸਾਹਿਬ 'ਤੇ ਕਾਬਜ ਸੀ ਉਹ ਖੁਦ ਅੰਮ੍ਰਿਤਧਾਰੀ ਵੀ ਸੀ ਜਨੇਊ ਵੀ ਪਾਉਂਦੇ ਸੀ ਭਾਵ ਟੂ-ਇਨ-ਵੰਨ ਦਰਬਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾਕੇ ਬੈਠਦਾ ਸੀ ਤੇ ਸਾਰੇ ਕੰਪਲੈਕਸ ਵਿੱਚ ਮੂਰਤੀਆਂ ਸਥਾਪਤ ਕਰ ਰੱਖੀਆਂ ਸਨ। ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਜੀ ਨੇ ਕਈ ਵਾਰੀ ਬੇਨਤੀ ਕੀਤੀ ਕਿ ਅਜੇਹਾ ਨਾ ਹੋਵੇ ਪਰ ਉਹ ਤਾਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਕੁੱਲ ਵਿੱਚੋਂ ਹੋਣ ਤੱਕ ਦਾ ਹੱਕ ਜਿਤਾਉਂਦੇ ਸਨ। ਆਖਰ ਇਕ ਦਿਨ ਇਕ ਖਾਸ ਸਮਾਗਮ ਦੇ ਦੌਰਾਨ ਇਨ੍ਹਾਂ ਦੋਨਾਂ ਜੋਧਿਆਂ ਨੇ ਬਾਬਾ ਖੇਮ ਸਿੰਘ ਬੇਦੀ ਦੇ ਹੇਠੋਂ ਗਦੈਲਾ ਧੂਹ ਕੇ ਬਾਹਰ ਸੁੱਟ ਦਿੱਤਾ ਤੇ ਮੂਰਤੀਆਂ ਵੀ ਚੁਕ-ਚੁਕ ਬਾਹਰ ਸੁੱਟ ਦਿੱਤੀਆਂ। ਇਸ ਦੇ ਨਤੀਜੇ ਵਜੋਂ ਸਿੱਖ ਇਤਿਹਾਸ ਵਿੱਚ ਸਭ ਤੋਂ ਪਹਿਲੀ ਵਾਰ ਪ੍ਰੋ: ਗੁਰਮੁਖ ਸਿੰਘ ਜੀ ਨੂੰ ਅਕਾਲ ਤਖਤ ਤੋਂ 18 ਮਾਰਚ 1887 ਨੂੰ ਪੰਥ ਤੋਂ ਛੇਕਣ ਦਾ ਮੰਦਭਾਗਾ ਹੁਕਮਨਾਮਾ ਜਾਰੀ ਕੀਤਾ ਗਿਆ ਸੀ ਜੋ ਕਿ ਪੂਰੇ 108 ਸਾਲ ਬਾਅਦ ਭਾਵ 1995 ਵਿੱਚ ਮਰਨ ਉਪਰੰਤ ਇਨ੍ਹਾਂ ਨੂੰ ਪੰਥ ਵਿੱਚ ਸ਼ਾਮਲ ਕੀਤਾ। ਰੋਸ ਵਜੋਂ ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕ, ਮਹਾਨ ਸਾਹਿਤਕਾਰ ਗਿਆਨੀ ਦਿੱਤ ਸਿੰਘ ਜੀ ਨੇ ਸੁਪਨ ਨਾਟਕ ਲਿਖਿਆ ਜਿਸ ਵਿੱਚ ਪ੍ਰੋ: ਗੁਰਮੁਖ ਸਿੰਘ ਦੇ ਪੰਥ 'ਚੋਂ ਖਾਰਜ ਕੀਤੇ ਜਾਣ ਦੇ ਅਸਲੀਅਤ ਬਾਰੇ ਖੋਲ ਕੇ ਲਿਖਿਆ। ਇਸ ਨਾਟਕ ਵਿੱਚ ਰਾਜਾ ਬਿਕਰਮ ਸਿੰਘ, ਬਾਬਾ ਖੇਮ ਸਿੰਘ ਬੇਦੀ, ਗਿਆਨੀ ਝੰਡਾ ਸਿੰਘ, ਗਿਆਨੀ ਸੰਤ ਸਿੰਘ, ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ (ਬਿਹਾਰ), ਬਾਬਾ ਉਦੇ ਸਿੰਘ ਬੇਦੀ ਕਪੂਰਥਲਾ ਆਦਿ ਦੀ ਕਰੜੇ ਸ਼ਬਦਾਂ ਵਿੱਚ ਨੁਕਤਾਚੀਨੀ ਕੀਤੀ। ਸਾਰਿਆਂ ਦਾ ਰੱਜ ਕੇ ਮੌਜੂ ਉਡਾਇਆ ਗਿਆ ਸੀ। ਇਸ ਨਾਲ ਬਾਬਾ ਉਦੈ ਸਿੰਘ ਬੇਦੀ ਨੇ ਆਪਣੀ ਬਹੁਤ ਵੱਡੀ ਬੇਇੱਜ਼ਤੀ ਮਹਿਸੂਸ ਕੀਤੀ ਤੇ ਗਿਆਨੀ ਦਿੱਤ ਸਿੰਘ ਦੇ ਖਿਲਾਫ ਮੁਕਦਮਾ ਕਰ ਦਿੱਤਾ ਜਿਸ ਦੇ ਨਤੀਜੇ ਵਜੋਂ ਗਿਆਨੀ ਜੀ ਨੂੰ 51 ਰੁ: ਜੁਰਮਾਨਾ ਹੋ ਗਿਆ ਸੀ ਅਤੇ ਅਪੀਲ ਕਰਨ ਉਪਰੰਤ ਉਪਰਲੀ ਅਦਾਲਤ ਨੇ ਸਾਫ ਬਰੀ ਕਰ ਦਿੱਤਾ ਸੀ।

ਸਿੱਖੀ ਨੂੰ ਸਮਰਪਿਤ ਇਨ੍ਹਾਂ ਦੋਨੋਂ ਮਹਾਨ ਸੂਰਬੀਰਾਂ ਨੇ ਹਰ ਖੇਤਰ ਵਿੱਚ ਕਾਰਜ ਕੀਤੇ। ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਬਣਾਉਣ ਲਈ ਇਨ੍ਹਾਂ ਨੇ ਮੋਢੀ ਰੋਲ ਅਦਾ ਕੀਤਾ। ਜਦੋਂ ਕਾਲਜ ਲਈ ਜ਼ਮੀਨ ਦਾ ਪ੍ਰਬੰਧ ਹੋ ਗਿਆ ਤਾਂ ਇਕੱਠ ਹੋਇਆ ਅਤੇ ਮਾਇਆ ਦੇ ਪ੍ਰਬੰਧ ਲਈ ਵਿਚਾਰਾਂ ਸ਼ੁਰੂ ਹੋਈਆਂ। ਮਹਾਰਾਜਾ ਫਰੀਦ ਕੋਟ ਨੇ ਐਲਾਨ ਕੀਤਾ ਕਿ ਜੇ ਕਾਲਜ

ਮੇਰੇ ਨਾਂ 'ਤੇ ਬਣਾਉਗੇ ਤਾਂ ਹੀ ਸਹਾਇਤਾ ਮਿਲ ਸਕਦੀ ਹੈ। ਇਸੇ ਤਰ੍ਹਾਂ ਹੋਰ ਵੀ ਕਈ ਰਾਜੇ ਮਹਾਰਾਜੇ ਤੇ ਰਹੀਸਾਂ ਨੇ ਸ਼ਰਤਾਂ ਰੱਖੀਆ ਪਰ ਸਿੰਘ ਸਭਾ ਦੇ ਇਨ੍ਹਾਂ ਸੂਰਬੀਰਾਂ ਨੇ ਸਭ ਠੁਕਰਾ ਦਿੱਤੀਆਂ। ਫਿਰ ਦਿਆਲ ਸਿੰਘ ਮਜੀਠੀਆ ਜਿਸ ਦੀ ਕੋਈ ਸੰਤਾਨ ਨਹੀਂ ਸੀ ਪਰ ਵੱਡਾ ਧਨਾਢ ਸੀ ਨੇ ਐਲਾਨ ਕੀਤਾ ਕਿ ਕਾਲਜ ਦੀ ਇਮਾਰਤ ਤੇ ਸਾਰਾ ਖਰਚਾ ਮੈਂ ਕਰਾਂਗਾ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਂ ਦਿਆਲ ਸਿੰਘ ਮਜੀਠੀਆ ਖਾਲਸਾ ਕਾਲਜ ਰੱਖਿਆ ਜਾਵੇ। ਇਸ

*ਸੰਪਾਦਕੀ*

# ਸਿੱਖਾਂ ਦੇ ਸਿਰਾਂ ਤੋਂ ਲੱਥਦੀ-ਲੱਥਦੀ ਦਸਤਾਰ ਨੂੰ ਸੰਭਾਲ ਕੇ ਮੁੜ ਮਜ਼ਬੂਤੀ ਦੇਣ ਵਾਲੇ ਮਹਾਨ ਯੋਧੇ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਹੁਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਵਿਦਵਾਨਾਂ ਦੀ ਸੂਚੀ ਵਿੱਚੋਂ ਮਨਫੀ ਕਿਉਂ ਕਰ ਰੱਖਿਆ ਹੈ....?

---

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਮਹਾਰਾਜਾ ਰਣਜੀਤ ਸਿੰਘ ਦੀ ਮੌਤ (1839 ਈ:) ਵੇਲੇ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਵੱਧ ਸੀ ਪਰ 1861 ਈ: ਦੀ ਮਰਦਮ ਸੁਮਾਰੀ ਵੇਲੇ ਘੱਟ ਕੇ ਇਹ ਗਿਣਤੀ 1853429 ਰਹਿ ਗਈ ਸੀ ਅਤੇ ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਇਹ ਕਹਿਣ ਲੱਗ ਪਈਆਂ ਸਨ ਕਿ 25 ਸਾਲ ਬਾਅਦ ਜੇਕਰ ਕਿਸੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਲੱਗੀਆਂ ਤਸਵੀਰਾਂ ਰਾਹੀਂ ਹੀ ਕਰ ਸਕੋਗੇ। ਇੰਨੀ ਰਫਤਾਰ ਨਾਲ ਘੱਟ ਰਹੀ ਸਿੱਖਾਂ ਦੀ ਗਿਣਤੀ ਇਕ ਵੱਡੀ ਚਿੰਤਾਂ ਦੀ ਗੱਲ ਸੀ ਤੇ ਬਹੁਤ ਵੱਡੀ ਚਣੌਤੀ ਵੀ ਸੀ। ਲੋਕ ਧੜਾ-ਧੜ ਸਿੱਖੀ ਨੂੰ ਤਿਆਗ ਕੇ ਇਸਾਈ ਬਣਦੇ ਜਾ ਰਹੇ ਸਨ ਕੋਈ ਵੀ ਅਜੇਹਾ ਸਿਰ ਕੱਢ ਆਗੂ ਨਹੀਂ ਸੀ ਜੋ ਇਸ ਗੰਭੀਰ ਚਣੌਤੀ ਨੂੰ ਪ੍ਰਵਾਨ ਕਰੇ। ਇਸੇ ਦੌਰਾਨ ਮਿਸ਼ਨਰੀ ਸਕੂਲ ਅੰਮ੍ਰਿਤਸਰ ਦੇ ਚਾਰ ਨਾਮਵਰ ਉੱਘੇ ਸਿੱਖ ਘਰਾਣਿਆਂ ਦੇ ਵਿਦਿਆਰਥੀ, ਆਇਆ, ਅਤਰ ਸਿੰਘ, ਸਾਧੂ ਸਿੰਘ ਤੇ ਸੰਤੋਖ ਸਿੰਘ ਨੇ ਵੀ ਇਸਾਈ ਮੱਤ ਧਾਰਨ ਕਰਨ ਦੀ ਇੱਛਾ ਜ਼ਾਹਿਰ ਕਰ ਦਿੱਤੀ ਸੀ। ਇਸ ਤਰ੍ਹਾਂ ਸਮਝੋ ਇਹ ਚਣੌਤੀ ਆਪ ਮੁਹਾਰੇ ਸਿੱਖੀ ਦੇ ਵਿਹੜੇ ਵਿੱਚ ਆ ਡਿੱਗੀ ਸੀ। ਗਿਆਨੀ ਕਰਤਾਰ ਸਿੰਘ ਸਰਹੱਦੀ ਨੇ ਆਪਣੀ ਪੁਸਤਕ 'ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ' ਵਿੱਚ ਲਿਖਿਆ ਹੈ ਕਿ 'ਚਾਰ ਸਿੱਖ ਵਿਦਿਆਰਥੀਆਂ ਵਲੋਂ ਇਸਾਈ ਬਨਣ ਦੀ ਇੱਛਾ ਦੇ ਐਲਾਨ ਨੇ ਸਭ ਨੂੰ ਚਿੰਤਾ ਵਿੱਚ ਪਾ ਦਿੱਤਾ ਸੀ। ਅਖੀਰ ਕਲਗੀਧਰ ਦਸ਼ਮੇਸ਼ ਪਿਤਾ ਜੀ ਦੇ ਹੇਠ ਲਿਖੇ ਪੰਜ ਗੁਰਮੁਖ ਪਰਮ ਹੰਸ ਗੁਰਸਿੱਖਾਂ ਦੇ ਹਿਰਦੇ ਅੰਦਰ ਪੰਥਕ ਦਰਦ ਵਾਲੀ ਕੋਈ ਅਗੰਮੀ ਧੂਹ ਪਈ।

1. ਸ. ਠਾਕਰ ਸਿੰਘ ਸੰਧਾਵਾਲੀਆ
2. ਪ੍ਰੋ: (ਭਾਈ) ਗੁਰਮੁਖ ਸਿੰਘ
3. ਗਿਆਨੀ (ਭਾਈ) ਦਿੱਤ ਸਿੰਘ
4. ਭਾਈ ਮਈਆ ਸਿੰਘ
5. ਸ. ਭਾਈ ਜਵਾਹਰ ਸਿੰਘ

ਫਿਰ ਸਰਦਾਰ ਠਾਕਰ ਸਿੰਘ ਸੰਧਾਵਾਲੀਏ ਦੇ ਉੱਦਮ ਨਾਲ 30 ਜੁਲਾਈ 1873 ਨੂੰ ਅੰਮ੍ਰਿਤਸਰ ਵਿਖੇ ਇਕ ਮੀਟਿੰਗ ਕੀਤੀ ਗਈ ਜਿਸ ਵਿੱਚ ਇਸਾਈਆਂ ਵਲੋਂ ਸਿੱਖੀ ਦੇ ਵਿਰੋਧ ਵਿੱਚ ਕੀਤੇ ਜਾ ਰਹੇ ਜ਼ੋਰਦਾਰ ਪ੍ਰਚਾਰ ਨੂੰ ਠੱਲ ਪਾਉਣ ਲਈ ਇਕ ਸੰਸਥਾ ਸਥਾਪਿਤ ਕਰਨ ਦਾ ਫੈਸਲਾ ਕੀਤਾ। ਇਸ ਤਰ੍ਹਾਂ 01 ਅਕਤੂਬਰ 1973 ਨੂੰ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਸਥਾਪਤ ਕੀਤੀ ਗਈ ਸੀ ਅਤੇ ਉਪਰੋਕਤ ਪੰਜੇ ਸਖਸ਼ੀਅਤਾਂ ਵਿਚੋਂ ਠਾਕਰ ਸਿੰਘ ਪ੍ਰਧਾਨ, ਪ੍ਰੋ: ਗੁਰਮੁਖ ਸਿੰਘ ਸਕੱਤਰ ਅਤੇ ਗਿਆਨੀ ਦਿੱਤ ਸਿੰਘ ਨੂੰ ਦਫਤਰੀ ਕੰਮ ਦੀ ਜਿਮੇਵਾਰੀ ਸੌਂਪੀ ਗਈ। ਬਾਬਾ ਖੇਮ ਸਿੰਘ ਬੇਦੀ ਦਾ ਇਸ ਸਿੰਘ ਸਭਾ 'ਤੇ ਪੂਰਾ ਥਾਪੜਾ ਸੀ ਤੇ ਉਨ੍ਹਾਂ ਦੀ ਹੀ ਸਰਪ੍ਰਸਤੀ ਸੀ। ਜਲਦੀ ਹੀ ਇਹ ਸਿੰਘ ਸਭਾ ਆਪਣੇ ਨਿਸ਼ਾਨੇ ਤੋਂ ਦੂਰ ਹੋਣ ਲੱਗ ਪਈ ਸੀ ਕਿਉਂਕਿ ਇਹ ਸਭਾ ਨਿਰੋਲ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਵਕਾਲਤ ਲਈ ਹੋਂਦ ਵਿੱਚ ਆਈ ਸੀ ਪਰ ਬਾਬਾ ਖੇਮ ਸਿੰਘ ਬੇਦੀ 'ਸ੍ਰੀ ਸਾਹਿਬ' ਦੇ ਨਾਲ-ਨਾਲ ਜਨੇਊ ਵੀ ਪਹਿਨ ਕੇ ਰੱਖਦੇ ਸਨ ਜੋ ਕਿ ਸਿੱਖੀ ਦੇ ਉਲਟ ਸੀ। ਹਾਲਾਤ ਸਿੱਖੀ ਦੇ ਅਨੁਕੂਲ ਨਾ ਦੇਖਦੇ ਹੋਏ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਦੇ ਯਤਨਾਂ ਸਦਕਾ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੀ ਸਥਾਪਨਾ 2 ਨਵੰਬਰ

1879 ਨੂੰ ਕੀਤੀ ਗਈ ਜਿਸ ਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਤੇ ਸਕੱਤਰ ਪ੍ਰੋ: ਗੁਰਮੁਖ ਸਿੰਘ ਬਣੇ।

ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਬਹੁਤ ਸਾਰੀਆਂ ਸਰਗਰਮੀਆਂ ਸ਼ੁਰੂ ਕੀਤੀਆਂ। ਖਾਲਸਾ ਅਖਬਾਰ ਲਾਹੌਰ ਸ਼ੁਰੂ ਕੀਤਾ। ਗਿਆਨੀ ਦਿੱਤ ਸਿੰਘ ਨੇ ਬਹੁਤ ਸਾਰਾ ਸਾਹਿਤ ਰਚਿਆ, ਥਾਂ-ਥਾਂ 'ਤੇ ਕਰਮ-ਕਾਂਡਾਂ, ਮੜ੍ਹੀ-ਮਸਾਣਾਂ, ਤਿੱਥਾਂ-ਵਰਤਾਂ ਤੇ ਹੋਰ ਸਮਾਜਿਕ ਕੁਰੀਤੀਆਂ ਵਿਰੁਧ ਜਬਰਦਸਤ ਤਰੀਕੇ ਨਾਲ ਲੈਕਚਰ ਦੇਣੇ ਸ਼ੁਰੂ ਕੀਤੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੂਰਨ ਭਰੋਸਾ ਰੱਖਣ ਲਈ ਪ੍ਰੇਰਿਆ। ਉਨ੍ਹਾਂ ਦੀ ਵਿਦਵਤਾ ਦੀ ਛਬੀ ਤਾਂ ਆਰੀਆ ਸਮਾਜ ਦੇ ਮੋਢੀ ਸਵਾਮੀ ਦਿਆ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਹਰਾਉਣ ਨਾਲ ਹੀ ਬਣ ਗਈ ਸੀ। ਬਿਪਰਵਾਦੀ ਰੀਤਾਂ ਦੀ ਵਿਰੋਧਤਾ ਤੇ ਮੂਰਤੀ ਪੂਜਾ ਦੇ ਵਿਰੋਧ ਵਿੱਚ ਜ਼ੋਰਦਾਰ ਅਵਾਜ ਉਠਾਉਣ ਦੇ ਨਾਲ-ਨਾਲ ਗਿਆਨੀ ਦਿੱਤ ਸਿੰਘ ਜੀ ਨੇ ਗੁੱਗਾ ਗਪੌੜਾ, ਮੀਰਾਂ ਮਨੌਤ, ਸੁਲਤਾਨ ਪੁਆੜਾ, ਨਕਲੀ ਸਿੱਖ ਪ੍ਰਬੋਧ, ਦੁਰਗਾ ਪ੍ਰਬੋਧ ਸਮੇਤ ਕੁਲ 72 ਪੁਸਤਕਾਂ ਦੀ ਰਚਨਾ ਕੀਤੀ ਅਤੇ ਸਿੱਖੀ ਦੀ ਡੁਬਦੀ ਬੇੜੀ ਨੂੰ ਕਿਨਾਰੇ ਤੇ ਲਾਉਣ ਲਈ ਸਿੰਘ ਸਭਾ ਲਾਹੌਰ ਦੇ ਝੰਡੇ ਹੇਠ ਪ੍ਰੋ: ਗੁਰਮੁਖ ਸਿੰਘ ਨਾਲ ਮਿਲ ਕੇ ਬਹੁਤ ਸਾਰੇ ਜ਼ਿਕਰਯੋਗ ਕਾਰਜ ਕੀਤੇ ਤੇ ਆਮ ਜਨਤਾ ਦਿਨ ਪ੍ਰਤੀ ਦਿਨ ਸਿੱਖੀ ਵੱਲ ਮੁੜਨ ਲੱਗੀ।

ਅੰਮ੍ਰਿਤਸਰ ਦੀ ਸਿੰਘ ਸਭਾ ਨਾਲੋਂ ਤੋੜ ਵਿਛੋੜੇ ਦਾ ਸਭ ਤੋਂ ਵੱਡਾ ਕਾਰਨ ਸੀ ਕਿ ਬਾਬਾ ਖੇਮ ਸਿੰਘ ਬੇਦੀ ਦਾ ਟੋਲਾ ਪੂਰੀ ਤਰ੍ਹਾਂ ਦਰਬਾਰ ਸਾਹਿਬ 'ਤੇ ਕਾਬਜ ਸੀ ਉਹ ਖੁਦ ਅੰਮ੍ਰਿਤਧਾਰੀ ਵੀ ਸੀ ਜਨੇਊ ਵੀ ਪਾਉਂਦੇ ਸੀ ਭਾਵ ਟੂ-ਇਨ-ਵੰਨ ਦਰਬਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾਕੇ ਬੈਠਦਾ ਸੀ ਤੇ ਸਾਰੇ ਕੰਪਲੈਕਸ ਵਿੱਚ ਮੂਰਤੀਆਂ ਸਥਾਪਤ ਕਰ ਰੱਖੀਆਂ ਸਨ। ਪ੍ਰੋ: ਗੁਰਮੁਖ ਸਿੰਘ ੋ ਗਿਆਨੀ ਜੀ ਨੇ ਕਈ ਵਾਰੀ ਬੇਨਤੀ ਕੀਤੀ ਕਿ ਅਜੇਹਾ ਨਾ ਹੋਵੇ ਪਰ ਉਹ ਤਾਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦੀ ਕੁੱਲ ਵਿੱਚੋਂ ਹੋਣ ਤੱਕ ਦਾ ਹੱਕ ਜਿਤਾਉਂਦੇ ਸਨ। ਆਖਰ ਇਕ ਦਿਨ ਇਕ ਖਾਸ ਸਮਾਗਮ ਦੇ ਦੌਰਾਨ ਇਨ੍ਹਾਂ ਦੋਨਾਂ ਜੋਧਿਆਂ ਨੇ ਬਾਬਾ ਖੇਮ ਸਿੰਘ ਬੇਦੀ ਦੇ ਹੇਠੋਂ ਗਦੈਲਾ ਧੂਹ ਕੇ ਬਾਹਰ ਸੁੱਟ ਦਿੱਤਾ ਤੇ ਮੂਰਤੀਆਂ ਵੀ ਚੁਕ-ਚੁਕ ਬਾਹਰ ਸੁੱਟ ਦਿੱਤੀਆਂ। ਇਸ ਦੇ ਨਤੀਜੇ ਵਜੋਂ ਸਿੱਖ ਇਤਿਹਾਸ ਵਿੱਚ ਸਭ ਤੋਂ ਪਹਿਲੀ ਵਾਰ ਪ੍ਰੋ: ਗੁਰਮੁਖ ਸਿੰਘ ਜੀ ਨੂੰ ਅਕਾਲ ਤਖਤ ਤੋਂ 18 ਮਾਰਚ 1887 ਨੂੰ ਪੰਥ ਤੋਂ ਛੇਕਣ ਦਾ ਮੰਦਭਾਗਾ ਹੁਕਮਨਾਮਾ ਜਾਰੀ ਕੀਤਾ ਗਿਆ ਸੀ ਜੋ ਕਿ ਪੂਰੇ 108 ਸਾਲ ਬਾਅਦ ਭਾਵ 1995 ਵਿੱਚ ਮਰਨ ਉਪਰੰਤ ਇਨ੍ਹਾਂ ਨੂੰ ਪੰਥ ਵਿੱਚ ਸ਼ਾਮਲ ਕੀਤਾ। ਰੋਸ ਵਜੋਂ ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕ, ਮਹਾਨ ਸਾਹਿਤਕਾਰ ਗਿਆਨੀ ਦਿੱਤ ਸਿੰਘ ਜੀ ਨੇ ਸੁਪਨ ਨਾਟਕ ਲਿਖਿਆ ਜਿਸ ਵਿੱਚ ਪ੍ਰੋ: ਗੁਰਮੁਖ ਸਿੰਘ ਦੇ ਪੰਥ 'ਚੋਂ ਖਾਰਜ ਕੀਤੇ ਜਾਣ ਦੇ ਅਸਲੀਅਤ ਬਾਰੇ ਖੋਲ ਕੇ ਲਿਖਿਆ। ਇਸ ਨਾਟਕ ਵਿੱਚ ਰਾਜਾ ਬਿਕਰਮ ਸਿੰਘ, ਬਾਬਾ ਖੇਮ ਸਿੰਘ ਬੇਦੀ, ਗਿਆਨੀ ਝੰਡਾ ਸਿੰਘ, ਗਿਆਨੀ ਸੰਤ ਸਿੰਘ, ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ (ਬਿਹਾਰ), ਬਾਬਾ ਉਦੇ ਸਿੰਘ ਬੇਦੀ ਕਪੂਰਥਲਾ ਆਦਿ ਦੀ ਕਰੜੇ ਸ਼ਬਦਾਂ ਵਿੱਚ ਨੁਕਤਾਚੀਨੀ ਕੀਤੀ। ਸਾਰਿਆਂ ਦਾ ਰੱਜ ਕੇ ਮੌਜੂ ਉਡਾਇਆ ਗਿਆ ਸੀ। ਇਸ ਨਾਲ ਬਾਬਾ ਉਦੈ ਸਿੰਘ ਬੇਦੀ ਨੇ ਆਪਣੀ ਬਹੁਤ ਵੱਡੀ ਬੇਇੱਜ਼ਤੀ ਮਹਿਸੂਸ ਕੀਤੀ ਤੇ ਗਿਆਨੀ ਦਿੱਤ ਸਿੰਘ ਦੇ ਖਿਲਾਫ ਮੁਕਦਮਾ ਕਰ ਦਿੱਤਾ ਜਿਸ ਦੇ ਨਤੀਜੇ ਵਜੋਂ ਗਿਆਨੀ ਜੀ ਨੂੰ 51 ਰੁ: ਜੁਰਮਾਨਾ ਹੋ ਗਿਆ ਸੀ ਅਤੇ ਅਪੀਲ ਕਰਨ ਉਪਰੰਤ ਉਪਰਲੀ ਅਦਾਲਤ ਨੇ ਸਾਫ ਬਰੀ ਕਰ ਦਿੱਤਾ ਸੀ।

ਸਿੱਖੀ ਨੂੰ ਸਮਰਪਿਤ ਇਨ੍ਹਾਂ ਦੋਨੋਂ ਮਹਾਨ ਸੂਰਬੀਰਾਂ ਨੇ ਹਰ ਖੇਤਰ ਵਿੱਚ ਕਾਰਜ ਕੀਤੇ। ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਬਣਾਉਣ ਲਈ ਇਨ੍ਹਾਂ ਨੇ ਮੋਢੀ ਰੋਲ ਅਦਾ ਕੀਤਾ। ਜਦੋਂ ਕਾਲਜ ਲਈ ਜ਼ਮੀਨ ਦਾ ਪ੍ਰਬੰਧ ਹੋ ਗਿਆ ਤਾਂ ਇਕੱਠ ਹੋਇਆ ਅਤੇ ਮਾਇਆ ਦੇ ਪ੍ਰਬੰਧ ਲਈ ਵਿਚਾਰਾਂ ਸ਼ੁਰੂ ਹੋਈਆਂ। ਮਹਾਰਾਜਾ ਫਰੀਦ ਕੋਟ ਨੇ ਐਲਾਨ ਕੀਤਾ ਕਿ ਜੇ ਕਾਲਜ

ਮੇਰੇ ਨਾਂ 'ਤੇ ਬਣਾਉਗੇ ਤਾਂ ਹੀ ਸਹਾਇਤਾ ਮਿਲ ਸਕਦੀ ਹੈ। ਇਸੇ ਤਰ੍ਹਾਂ ਹੋਰ ਵੀ ਕਈ ਰਾਜੇ ਮਹਾਰਾਜੇ ਤੇ ਰਹੀਸਾਂ ਨੇ ਸ਼ਰਤਾਂ ਰੱਖੀਆ ਪਰ ਸਿੰਘ ਸਭਾ ਦੇ ਇਨ੍ਹਾਂ ਸੂਰਬੀਰਾਂ ਨੇ ਸਭ ਠੁਕਰਾ ਦਿੱਤੀਆਂ। ਫਿਰ ਦਿਆਲ ਸਿੰਘ ਮਜੀਠੀਆ ਜਿਸ ਦੀ ਕੋਈ ਸੰਤਾਨ ਨਹੀਂ ਸੀ ਪਰ ਵੱਡਾ ਧਨਾਢ ਸੀ ਨੇ ਐਲਾਨ ਕੀਤਾ ਕਿ ਕਾਲਜ ਦੀ ਇਮਾਰਤ ਤੇ ਸਾਰਾ ਖਰਚਾ ਮੈਂ ਕਰਾਂਗਾ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਂ ਦਿਆਲ ਸਿੰਘ ਮਜੀਠੀਆ ਖਾਲਸਾ ਕਾਲਜ ਰੱਖਿਆ ਜਾਵੇ। ਇਸ

ਐਲਾਨ ਨੂੰ ਸੁਣਦਿਆ ਹੀ ਕੋਰਾ ਜਵਾਬ ਮਿਲ ਗਿਆ ਪਰ ਮੋਢੀਆਂ ਨੇ ਹਿੰਮਤ ਨਹੀਂ ਹਾਰੀ ਆਪਣਾ ਕਾਰਜ ਸ਼ੁਰੂ ਰੱਖਿਆ ਪਰ ਦਿਆਲ ਸਿੰਘ ਮਜੀਠੀਆ ਆਰੀਆ ਸਮਾਜ ਦੀ ਝੋਲੀ ਵਿੱਚ ਜਾ ਡਿਗਿਆ ਤੇ ਲਾਹੌਰ ਵਿਖੇ ਦਿਆਲ ਸਿੰਘ ਆਰੀਆ ਕਾਲਜ ਬਣਾਉਣ ਵਿੱਚ ਸਫਲ ਹੋ ਗਿਆ ਸੀ।

ਖਾਲਸਾ ਕਾਲਜ ਅੰਮ੍ਰਿਤਸਰ ਲਈ ਸਭ ਤੋਂ ਪਹਿਲਾਂ ਮਹਾਰਾਜਾ ਪਟਿਆਲਾ ਨੇ ਡੇਢ ਲੱਖ ਰੁਪਏ ਦੀ ਰਾਸ਼ੀ ਦਿੱਤੀ, ਫਿਰ ਮਹਾਰਾਜਾ ਨਾਭਾ ਨੇ ਇੱਕ ਲੱਖ ਪੰਜ ਹਜ਼ਾਰ, ਕੈਂਥਲ ਜੀਂਦ ਨੇ ਪਚੱਤਰ ਹਜ਼ਾਰ, ਮਹਾਰਾਜਾ ਕਪੂਰਥਲਾ ਨੇ ਇੱਕ ਲੱਖ ਰੁਪਿਆ ਦਿੱਤਾ ਹੋਰ ਅੰਗਰੇਜ਼ੀ ਇਲਾਕਿਆ ਤੇ ਪੰਜਾਬੀਆਂ ਵਲੋਂ ਵੀ ਦਿਲ ਖੋਲ੍ਹ ਕੇ ਮਾਇਆ ਦਿੱਤੀ ਗਈ। ਇਸ ਤਰ੍ਹਾਂ 5 ਮਾਰਚ 1892 ਈ: ਨੂੰ ਸਰ ਜੇਮਜ਼ ਲਾਇਲ ਲਾਟ ਸਾਹਿਬ ਪੰਜਾਬ ਨੇ ਖਾਲਸਾ ਕਾਲਜ ਦੀ ਨੀਂਹ ਰੱਖੀ ਅਤੇ 22 ਅਕਤੂਬਰ 1893 ਨੂੰ ਮਿਡਲ ਸਕੂਲ ਦੇ ਰੂਪ ਵਿੱਚ ਸ਼ੁਰੂ ਹੋ ਗਿਆ। ਜਿਸ ਦਾ ਪਤਾ 23 ਅਕਤੂਬਰ 1893 ਦੇ ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕੀ ਤੋਂ ਵੇਰਵੇ ਸਹਿਤ ਲੱਗਦਾ ਹੈ। ਇਹ ਵੀ ਜ਼ਿਕਰਯੋਗ ਹੈ ਕਿ ਗਿਆਨੀ ਦਿੱਤ ਜੀ ਤੇ ਪ੍ਰੋ: ਗੁਰਮੁਖ ਸਿੰਘ ਆਪਣੀ ਪੂਰੀ ਉਮਰ ਤਕ ਇਸ ਕਾਲਜ ਦੀ ਕਮੇਟੀ ਦੇ ਮੈਂਬਰ ਰਹੇ ਅਤੇ ਗਿਆਨੀ ਦਿੱਤ ਸਿੰਘ ਦੇ ਨਾਂ 'ਤੇ ਸਤਿਕਾਰ ਵਜੋਂ ਖਾਲਸਾ ਕਾਲਜ ਦੀ ਸੁਸਾਇਟੀ ਦੇ ਮਤਾ ਨੇ 142 ਮਿਤੀ 15 ਮਈ 1904 ਰਾਹੀਂ ਹੋਣਹਾਰ ਵਿਦਿਆਰਥੀ ਨੂੰ ਗਿਆਨੀ ਦਿੱਤ ਸਿੰਘ ਗੋਲਡ ਮੈਡਲ ਦਿੱਤਾ ਜਾ ਰਿਹਾ ਹੈ। ਅੱਜ ਤੱਕ ਇਹ ਚਲ ਰਿਹਾ ਹੈ

ਗਿਆਨੀ ਦਿੱਤ ਸਿੰਘ ਜੀ ਨੇ ਵਿਅਕਤੀਗਤ ਤੌਰ 'ਤੇ ਵੀ 72 ਪੁਸਤਕਾਂ ਦੀ ਰਚਨਾ ਕੀਤੀ ਜਿਨਾਂ ਵਿੱਚੋਂ ਸਿੱਖੀ ਨਾਲ ਸਬੰਧਤ ਸ਼ਹੀਦੀਆਂ, ਦਸਾਂ ਗੁਰੂਆਂ ਦੀਆਂ ਜੀਵਨੀਆਂ, ਸਮਾਜਿਕ ਕੁਰੀਤੀਆਂ, ਵਹਿਮਾਂ ਭਰਮਾਂ, ਅਡੰਬਰਾਂ ਦੇ ਖਿਲਾਫ਼ ਤੇ ਸਮਾਜਿਕ ਅਨਿਆ ਦੇ ਖਿਲਾਫ ਲਿਖਣ ਦੇ ਨਾਲ ਨਾਲ ਬਹੁਤ ਸਾਰੇ ਲੇਖ ਵੀ ਲਿਖੇ। ਹਰ ਹਫਤੇ ਛਪਣ ਵਾਲੇ ਖਾਲਸਾ ਅਖਬਾਰ ਲਾਹੌਰ ਵਿੱਚ ਲਗਾਤਾਰ ਸਿੱਖੀ ਪ੍ਰਚਾਰ, ਪ੍ਰਸਾਰ ਤੇ ਸੁਧਾਰ ਲਈ ਬੜੀ ਸ਼ਿਦਤ ਨਾਲ ਡੰਕੇ ਦੀ ਚੋਟ ਤੇ ਸੰਪਾਦਕੀ ਲਿਖਦੇ ਰਹੇ।

ਇਕ ਪੱਤਰਕਾਰ ਤੇ ਸਾਹਿਤਕਾਰ ਹੋਣ ਦੇ ਨਾਲ ਨਾਲ ਉਹ ਇਕ ਸੁਲਝੇ ਹੋਏ ਮਹਾਨ ਬੁਲਾਰੇ ਵੀ ਸਨ ਕਈ ਕਈ ਘੰਟੇ ਭਾਸ਼ਨ ਦੇਣ ਦੀ ਸ਼ਕਤੀ ਰੱਖਦੇ ਸਨ। ਇਕੋ ਅਜੀਬੋ-ਗਰੀਬ ਘਟਨਾ ਇਸ ਤਰ੍ਹਾਂ ਵਾਪਰਦੀ ਰਹੀ ਕਿ ਫ਼ਿਰੋਜ਼ਪੁਰ ਵਿਖੇ ਅਕਾਲਗੜ੍ਹ ਨਾਂ ਦਾ ਗੁਰਦੁਆਰਾ ਹੈ ਗਿਆਨੀ ਜੀ ਹਰ ਮਹੀਨੇ ਇਥੇ ਲੈਕਚਰ ਦੇਣ ਆਇਆ ਕਰਦੇ ਸਨ ਤੇ ਸੰਗਤਾਂ ਹੁੰਮ-ਹੁਮਾਂ ਕੇ ਉਨ੍ਹਾਂ ਦੇ ਲੈਕਚਰ ਸੁਨਣ ਲਈ ਆਇਆ ਕਰਦੀਆਂ ਸਨ। ਗੁਰਦੁਆਰਾ ਸਾਹਿਬ ਵਿੱਚ ਇਕ ਵੱਡੇ ਥੜੇ 'ਤੇ ਖੜ ਕੇ ਲੈਕਚਰ ਦੇਂਦੇ ਸਨ ਪਰ ਜਦੋਂ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਸੀ ਤਾਂ ਗਿਆਨੀ ਜੀ ਨੂੰ ਥੜੇ ਦੇ ਹੇਠਾਂ ਜੋੜਿਆਂ ਵਿੱਚ ਬੈਠਾ ਕੇ ਉਪਰੋਂ ਪ੍ਰਸ਼ਾਦ ਸੁਟਿਆ ਜਾਂਦਾ ਸੀ ਕਈ ਵਾਰ ਪ੍ਰਸ਼ਾਦ ਹੇਠਾਂ ਗਿਰਿਆ ਹੋਵੇਗਾ, ਪਵਿੱਤਰ ਕੜਾਹ ਪ੍ਰਸ਼ਾਦਿ ਖਾਣ ਉਪਰੰਤ ਵਾਹਿਗੁਰੂ ਦਾ ਸ਼ੁਕਰ ਕਰਕੇ ਤੁਰ ਜਾਂਦੇ ਸਨ ਅਤੇ ਅਗਲੇ ਮਹੀਨੇ ਫੇਰ ਲੈਕਚਰ ਦੇਣ ਆਉਂਦੇ ਰਹੇ। ਕਦੀ ਕੋਈ ਗਿਲਾ ਨਹੀਂ, ਰੰਜਸ਼ ਨਹੀਂ, ਤਾਹਨਾ ਨਹੀਂ, ਮਿਹਣਾ ਨਹੀਂ, ਗੁੱਸਾ ਨਹੀਂ ਸੀ ਕਰਦੇ ਕਿਉਂਕਿ ਕਿ ਉਹ ਬਾਬੇ ਨਾਨਕ ਦੀ ਸਿੱਖੀ ਤੇ ਗੁਰੂ ਗ੍ਰੰਥ ਸਾਹਿਬ ਨੂੰ ਪੂਰੀ ਤਰ੍ਹਾਂ ਸਮਰਪਿਤ ਸਨ। ਉਨ੍ਹਾਂ ਦਾ ਤਨ, ਮਨ ਤੇ ਧਨ ਸਿਰਫ ਤੇ ਸਿਰਫ ਸਿੱਖੀ ਲਈ ਹੀ ਸੀ। ਇਸ ਤਰ੍ਹਾਂ ਅਸੀਂ ਦੇਖਿਆ ਕਿ ਸਿੰਘ ਸਭਾ ਲਾਹੌਰ ਦੇ ਕਰਤਾ ਧਰਤਾ ਉਮਰ ਭਰ ਸਿੱਖੀ ਲਈ ਲੜਦੇ ਰਹੇ। ਤਾਹਨੇ-ਮਿਹਣੇ ਤੇ ਹੋਰ ਵੀ ਅੰਤਾਂ ਦੀਆਂ ਮੁਸ਼ਕਲਾਂ ਸਹਾਰਦੇ ਰਹੇ ਪਰ ਆਪਣੇ ਮਿਸ਼ਨ ਤੋਂ ਕਦੀ ਮੂੰਹ ਨਹੀਂ ਮੋੜਿਆ ਤੇ ਆਖਰ ਸਿੱਖੀ ਦੀ ਡੁਬਦੀ ਬੇੜੀ ਨੂੰ ਬਚਾਉਣ ਵਿੱਚ ਸਫ਼ਲ ਹੋਏ ਤੇ ਸਿੱਖਾਂ ਦੀ ਸਿਰੋਂ ਲੱਥਦੀ-ਲੱਥਦੀ ਦਸਤਾਰ ਨੂੰ ਮੁੜ ਉਨ੍ਹਾਂ ਦੇ ਸਿਰਾਂ 'ਤੇ ਟਿਕਾਉਣ ਵਿੱਚ ਅਹਿਮ ਰੋਲ ਅਦਾ ਕੀਤਾ।

ਜਿਵੇਂ ਵਾਹਿਗੁਰੂ ਨੂੰ ਮਨਜ਼ੂਰ ਸੀ ਸਿੱਖੀ ਦੀ ਡੁਬਦੀ ਬੇੜੀ ਬਚਾਉਣ ਵਾਲੇ ਇਹ ਗਰੀਬੜੇ ਜਿਹੇ ਫਰਿਸ਼ਤੇ ਆਪਣੀ ਸਿੱਖੀ ਪ੍ਰਤੀ ਸੁਹਿਰਦਤਾ, ਨਾਲ ਕੰਮ ਕਰਦੇ ਕਰਦੇ ਤਿੰਨ ਸਾਲ ਦੇ ਵਕਫੇ ਦੇ ਦੌਰਾਨ ਅੱਧ ਸੈਂਕੜੇ ਦੀ ਉਮਰ ਦੇ ਨੇੜੇ ਤੇੜੇ ਹੀ ਇਸ ਨਾਸ਼ਵਾਨ ਦੁਨੀਆਂ ਨੂੰ ਸਦਾ ਲਈ ਅਲਵਿਦਾ ਕਹਿ ਗਏ ਭਾਵ ਪ੍ਰੋ: ਗੁਰਮੁਖ ਸਿੰਘ 24 ਸਤੰਬਰ 1898 ਤੇ ਗਿਆਨੀ ਦਿੱਤ ਸਿੰਘ 6 ਸਤੰਬਰ 1901 ਨੂੰ ਫੁਰਸਤ ਹੋ ਗਏ।

ਇਨ੍ਹਾਂ ਦੋਨਾਂ ਮਹਾਨ ਸੂਰਬੀਰਾਂ ਨੂੰ ਹਮੇਸ਼ਾਂ ਹਮੇਸ਼ਾ ਯਾਦ ਰੱਖਣਾ ਬਣਦਾ ਸੀ, ਇਨ੍ਹਾਂ ਦੀਆਂ ਵੱਡੇ ਪੱਧਰ 'ਤੇ ਯਾਦਾਂਗਾਰ

ਬਣਨੀਆਂ ਚਾਹੀਦੀਆਂ ਸਨ। ਇਨ੍ਹਾਂ ਦੇ ਨਾਵਾਂ 'ਤੇ ਸਕੂਲ, ਕਾਲਜ, ਯੂਨੀਵਰਸਿਟੀ, ਲਾਇਬ੍ਰੇਰੀਆਂ ਤੇ ਹੋਰ ਸੰਸਥਾਵਾਂ ਕਾਇਮ ਕਰਨਾ ਸਿੱਖ ਕੌਮ ਦਾ ਫਰਜ਼ ਬਣਦਾ ਸੀ ਖਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਸ ਦੇ ਹੋਂਦ ਵਿੱਚ ਆਉਣ ਲਈ ਸਿੰਘ ਸਭਾਵਾਂ ਦੀ ਹੀ ਪ੍ਰੇਰਨਾ ਸੀ। ਭਾਈ ਮਨੀ ਸਿੰਘ ਦੀ ਸ਼ਹੀਦੀ ਉਪਰੰਤ ਪਏ ਸਿੱਖੀ ਵਿੱਚ ਖਾਪੇ ਨੂੰ ਭਰਨ ਲਈ ਕੋਈ 150 ਸਾਲ ਤੱਕ ਇਨ੍ਹਾਂ ਜਿਹਾ ਸਿੱਖੀ ਨੂੰ ਪੂਰੀ ਤਰ੍ਹਾਂ ਸਮਰਿਪਤ ਆਗੂ ਅੱਗੇ ਨਹੀਂ ਸੀ ਆਇਆ। ਆਖਰ ਇਨ੍ਹਾਂ ਨੇ ਮੋਢੀ ਰੋਲ ਅਦਾ ਕਰਦੇ ਹੋਏ ਅਜੇਹੀ ਅਹਿਮ ਭੂਮਿਕਾ ਨਿਭਾਈ ਜੋ ਸਦੀਆਂ ਤੀਕ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਦਰਜ਼ ਰਹੇਗੀ। ਪਰ ਅਫਸੋਸ ਤੋਂ ਵੀ ਹੋਰ ਅਫਸੋਸ, ਇਨ੍ਹਾਂ ਗਰੀਬੜੇ ਪਰ ਸਿਦਕਵਾਨ ਸਿੱਖ ਆਗੂਆਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਵਿਦਵਾਨਾਂ ਦੀ ਸੂਚੀ ਵਿਚੋਂ ਬਿਲਕੁਲ ਹੀ ਮਨਫੀ ਕਰ ਰਖਿਆ ਹੈ। ਸਖਤ ਸ਼ਬਦਾਂ ਵਿੱਚ ਇਸ ਦੀ ਨਿਖੇਧੀ ਕਰਨੀ ਬਣਦੀ ਹੈ।

ਪ੍ਰੋ: ਗੁਰਮੁਖ ਸਿੰਘ ਜੀ ਦੇ ਨਾਮ 'ਤੇ ਕੋਈ ਸੰਸਥਾ ਬਣਨ ਦਾ ਜ਼ਿਕਰ ਤਾਂ ਕਦੀ ਸੁਣਿਆ ਨਹੀਂ। ਹਾਂ ਰੋਜ਼ਾਨਾ ਸਪੋਕਸਮੈਨ ਸਮੇਂ-ਸਮੇਂ ਸਿਰ ਇਨ੍ਹਾਂ ਦੋਨਾਂ ਵਿਦਵਾਨਾਂ ਦੀ ਅਹਿਮ ਭੂਮਿਕਾ ਦਾ ਜ਼ਿਕਰ ਕਰਦਾ ਰਹਿੰਦਾ ਹੈ ਜਾਂ ਸਿੰਘ ਸਭਾ ਇੰਟਰਨੈਸ਼ਨਲ ਕਨੇਡਾ ਵਲੋਂ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁਖ ਸਿੰਘ ਨੂੰ ਸਪਰਪਿਤ ਛੇ ਮਹੀਨੇ ਪਿਛੋਂ ਖਾਲਸਾ ਅਖਬਾਰ ਦੇ ਨਾਂ ਦਾ ਪੱਤਰ ਜਰੂਰ ਛਪਦਾ ਹੈ।

ਪੰਥ ਰਤਨ ਗਿਆਨੀ ਦਿੱਤ ਸਿੰਘ ਨੂੰ ਪੂਰੇ 100 ਸਾਲ ਲਗਭਗ ਭੁਲਾ ਕੇ ਹੀ ਰੱਖਿਆ। ਆਪਣੇ ਪੱਧਰ 'ਤੇ ਜੇ ਕੁਝ ਕੰਮ ਹੋਇਆ ਹੈ ਉਸ ਦੇ ਸਭ ਤੋਂ ਪਹਿਲੇ ਝੰਡਾ ਬਰਦਾਰ ਜਥੇ ਦਾਰ ਬਖਸ਼ੀਸ਼ ਸਿੰਘ ਕਲੌੜ ਨੇ 1942 ਵਿੱਚ ਸਿੰਘ ਸਭਾ ਗੁਰਦੁਆਰਾ ਯਾਦਗਾਰ ਗਿਆਨੀ ਦਿੱਤ ਸਿੰਘ ਕਲੌੜ 2 ਬਿਘੇ 6 ਬਿਸਵੇ ਜ਼ਮੀਨ ਵਿੱਚ ਬਣਾਉਣਾ ਸ਼ੁਰੂ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸਵ: ਗੁਰਚਰਨ ਸਿੰਘ ਟੌਹੜਾ ਵਲੋਂ 5000/-, 11000/- ਇਸ ਯਾਦਗਾਰ ਲਈ ਦਿੱਤਾ ਸੀ। ਜਥੇਦਾਰ ਦੀ ਮੌਤ ਉਪਰੰਤ ਸ: ਗੁਰਦਿਆਲ ਸਿੰਘ ਕੈੜੇ ਦੇ ਯਤਨਾਂ ਸਦਕਾ ਰਾਜਿੰਦਰ ਸਿੰਘ ਧਾਲੀਵਾਲ ਐਕਟਿਗ ਪ੍ਰਧਾਨ ਰਾਹੀਂ 11000/- ਮਿਲੇ ਸੀ। ਬਾਅਦ ਵਿੱਚ ਗਿਆਨੀ ਗੁਰਬਚਨ ਸਿੰਘ ਦੀ ਯਤਨਾਂ ਨਾਲ ਗਿਆਨ ਦਿੱਤ ਸਿੰਘ ਦੇ ਜਨਮ ਲੈਣ ਵਾਲੇ ਘਰ ਵਿੱਚ, ਜਨਮ ਸਥਾਨ ਗਿਆਨੀ ਦਿੱਤ ਸਿੰਘ ਗੁਰਦੁਆਰਾ ਕਾਇਮ ਕੀਤਾ ਤੇ ਇਕ ਗੇਟ ਬਣਾਇਆ ਗਿਆ।

ਗਿਆਨੀ ਜੀ ਦੀ 100 ਸਾਲਾਂ ਬਰਸੀ ਦੇ ਮੌਕੇ ਇੰਜ: ਸੁਖਦੇਵ ਸਿੰਘ ਲਾਜ ਲੁਧਿਆਣਾ ਦੇ ਯਤਨਾਂ ਨਾਲ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਬਣਾਈ ਗਈ ਸੀ ਤੇ 6 ਸਤੰਬਰ 2001 ਨੂੰ ਇੱਕ ਵੱਡਾ ਅੰਤਰ ਰਾਸ਼ਟਰੀ ਸਮਾਗਮ ਕੀਤਾ ਗਿਆ ਸੀ। ਸ. ਪ੍ਰਕਾਸ਼ ਸਿੰਘ ਬਾਦਲ ਤਾਂ ਕਿਸੇ ਕਾਰਨ ਪੁਜੇ ਨਹੀਂ ਸਨ ਪਰ ਉਸ ਸਮੇਂ ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਹੁਰਾਂ ਨੇ ਸਮਾਗਮ ਵਿੱਚ ਕੀਤੇ ਐਲਾਨ ਦੇ ਤਹਿਤ 24 ਸਤੰਬਰ 2001 ਨੂੰ ਕਮੇਟੀ ਵਲੋਂ ਕਈ ਮਤੇ ਪਾਸ ਕੀਤੇ ਮਤੇ ਜੋ ਕਿ ਅੱਜ ਤੱਕ ਲਾਗੂ ਨਹੀਂ ਹੋ ਸਕੇ। ਹਾਂ ਦਾਸ ਦੀ ਨਿੱਜੀ ਪਿਆਰ ਭਾਵਨਾ ਸਦਕਾ ਉਸ ਸਮੇਂ ਦੇ ਸਿਖਿਆ ਮੰਤਰੀ ਜਥੇਦਾਰ ਤੋਤਾ ਸਿੰਘ ਵਲੋਂ ਸਕੂਲ ਦਾ ਨਾਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਸ.ਸ.ਸ. ਸਕੂਲ ਨੰਦਪੁਰ ਕਲੌੜ ਦਾ ਨੀਂਹ ਪੱਥਰ ਜਰੂਰ ਰਖਿਆ ਗਿਆ ਸੀ।

ਗਿਆਨੀ ਗੁਰਦਿੱਤ ਸਿੰਘ ਹੁਰਾਂ ਨੇ ਗਿਆਨੀ ਜੀ ਬਾਰੇ ਕਈ ਸ਼ਲਾਘਾਯੋਗ ਕਾਰਜ ਕੀਤੇ ਹਨ ਤੇ ਧਰਮ ਪ੍ਰਚਾਰ ਕਮੇਟੀ ਰਾਹੀਂ 1973-75 ਦੇ ਦੌਰਾਨ ਕੁਝ ਪੁਸਤਕਾਂ ਜ਼ਰੂਰ ਦੁਬਾਰਾ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ।

ਜਨਵਰੀ 2010 ਤੋਂ ਦਾਸ ਦੇ ਨਿੱਜੀ ਯਤਨਾਂ ਸਦਕਾ ਅਤੇ ਇਕ ਦੋ ਸਾਥੀਆਂ ਦੀ ਕੁਝ ਮਦਦ ਨਾਲ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਲਗਾਤਾਰ ਛਾਪੀ ਜਾ ਰਹੀ ਹੈ। ਜਿਸ ਦਾ ਇੱਕ ਵੀ ਪਰਚਾ ਮਿਥੇ ਸਮੇਂ ਤੋਂ ਲੇਟ ਨਹੀਂ ਹੋਇਆ। ਕੋਈ ਸੰਸਥਾ ਮਦਦ ਲਈ ਅਗੇ ਨਹੀਂ ਆਈ। ਸ਼੍ਰੋਮਣੀ ਕਮੇਟੀ ਨੂੰ ਵਾਰ ਵਾਰ ਪੱਤਰ ਲਿਖਣ ਦੇ ਬਾਵਜੂਦ ਵੀ ਮੱਦਦ ਤਾਂ ਕੀ ਕਰਨੀ ਸੀ, ਨਾਂਹ ਵਾਲਾ ਜਵਾਬ ਵੀ ਨਹੀਂ ਦਿੱਤਾ। ਹਾ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 3 ਕੁ ਮਹੀਨੇ ਦਾ ਖਰਚਾ ਸ. ਪਰਮਜੀਤ ਸਿੰਘ ਸਰਨਾ ਦੀ ਪ੍ਰਧਾਨਗੀ ਹੇਠ ਜਰੂਰ ਦਿੱਤਾ ਗਿਆ ਸੀ। ਪ੍ਰੋ: ਕਿਰਪਾਲ ਸਿੰਘ ਬਡੂੰਬਰ ਜੀ ਨੇ ਆਪਣੀ ਪਹਿਲੀ ਪ੍ਰਧਾਨਗੀ ਵੇਲੇ ਗਿਆਨੀ ਦਿੱਤ ਸਿੰਘ ਦੇ ਨਾਂ ਹਰ ਸਾਲ ਇਕ ਅਵਾਰਡ ਕਿਸੇ ਸਿੱਖ ਵਿਦਵਾਨ ਨੂੰ ਦੇਣ ਤੇ ਇਕ ਸੈਮੀਨਾਰ ਕਰਨ ਦਾ

ਐਲਾਨ ਜਰੂਰ ਕੀਤਾ ਸੀ ਪਰ ਸਿਰਫ ਪਹਿਲਾ ਤੇ ਆਖਰੀ ਅਵਾਰਡ ਪ੍ਰੋ: ਹਰਿੰਦਰ ਸਿੰਘ ਮਹਿਬੂਬ ਨੂੰ ਲੁਧਿਆਣੇ ਵਿਖੇ ਦਿੱਤਾ ਗਿਆ ਸੀ ਤੇ ਇਕੋ ਇਕ ਗਿਆਨੀ ਦਿੱਤ ਸਿੰਘ ਸੈਮੀਨਾਰ ਮਾਤਾ ਗੁਜਰੀ ਕਾਲਜ ਫਤਹਿਗੜ੍ਹ ਸਾਹਿਬ ਕਰਵਾਇਆ ਸੀ। ਉਸ ਸਮੇਂ ਪ੍ਰੋ: ਬਡੂੰਗਰ ਨੇ ਦਾਸ ਨੂੰ ਖੁਲ ਦਿਲੀ ਨਾਲ ਕਿਹਾ ਸੀ ਕਿ ਮੇਰੀ ਪ੍ਰਧਾਨਗੀ ਦੌਰਾਨ ਜੋ ਕੁਝ ਗਿਆਨੀ ਜੀ ਬਾਰੇ ਕਰਵਾ ਸਕਦੇ ਹੋ ਕਰਵਾ ਲਵੋ ਪਰ ਪਤਾ ਨਹੀਂ ਉਨ੍ਹਾਂ ਦੀ ਕੀ ਮਜ਼ਬੂਰੀ ਸੀ ਕਿ 6 ਸਤੰਬਰ ਨੂੰ ਆਪ ਸਮਾਗਮ ਫਿਕਸ ਕਰਨ ਉਪਰੰਤ ਵੀ, ਨਾ ਹੀ ਆਪ ਆਏ ਅਤੇ ਨਾ ਹੀ ਕੋਈ ਸੁਖ ਸੁਨੇਹਾ ਭੇਜਿਆ। ਹੁਣ ਉਹ ਫਿਰ ਪ੍ਰਧਾਨ ਬਣੇ ਹਨ ਅਦਾਰਾ ਭਾਈ ਦਿੱਤ ਸਿੰਘ ਨੇ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਉਨ੍ਹਾਂ ਨੂੰ ਵਧਾਈ ਵੀ ਦਿੱਤੀ। ਉਨ੍ਹਾਂ ਦੀ ਨਵੀਂ ਕਾਰਜਸ਼ੈਲੀ ਨੂੰ ਦੇਖਦੇ ਹੋਏ ਕੁਝ ਉਮੀਦ ਕੀਤੀ ਗਈ ਸੀ। ਉਪਰੰਤ ਸੁਸਾਇਟੀ ਤੇ ਅਦਾਰੇ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗਿਆਨੀ ਦਿੱਤ ਸਿੰਘ ਨਾਲ ਸਬੰਧਤ ਕੁਝ ਮੰਗਾਂ ਵੀ ਭੇਜੀਆਂ ਸਨ ਪਰ ਕੋਈ ਫਾਇਦਾ ਨਹੀਂ ਹੋਇਆ। ਸਾਨੂੰ ਰੱਤਾ ਵੀ ਸ਼ੱਕ ਨਹੀਂ ਕਿ ਉਹ ਗਿਆਨੀ ਜੀ ਬਾਰੇ ਕੁਝ ਕਰਨਾ ਨਹੀਂ ਚਾਹੁੰਦੇ ਪਰ ਉਨ੍ਹਾਂ ਦੀ ਵੱਡੀ ਮਜ਼ਬੂਰੀ ਹੈ। ਸਾਹਿਬਾਂ ਵਾਲੀ ਹਾਲਤ ਹੈ "ਇਕ ਪਾਸੇ ਮਾਂ ਦੇ ਲਾਡਲੇ, ਦੂਜੇ ਪਾਸੇ ਤੂੰ ਦਿਲਦਾਰ, ਕਿਹਨੂੰ ਰੱਖਾਂ ਤੇ ਮਰਵਾ ਲਵਾਂ ਵੇ ਮੈਂ ਫਸ ਗਈ ਅੱਧ ਵਿਚਕਾਰ।" ਬਡੂੰਗਰ ਸਾਹਿਬ ਸਿੱਖ ਕੌਮ ਦੇ ਅੱਜ ਦੇ ਮੋਢੀ ਵਿਦਵਾਨ ਹਨ। ਸਿੱਖ ਇਤਿਹਾਸ ਸਬੰਧੀ ਜਾਣਕਾਰੀ ਰਖਦੇ ਹਨ ਤੇ ਸ਼ਬਦਾਂ ਦੇ ਜਾਦੂਗਰ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਉਨ੍ਹਾਂ ਲੇਖ ਅਕਸਰ ਛਪਦੇ ਹਨ ਪਰ ਉਹ ਚਾਹੁੰਣ ਦੇ ਬਾਵਜੂਦ ਵੀ ਕੁਝ ਕਰ ਨਹੀਂ ਸਕਦੇ। ਫਿਰ ਵੀ ਮੇਰੀ ਅਪੀਲ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛੋਟੀ ਤੋਂ ਛੋਟੀ ਕੁਰਬਾਨੀ ਕਰਨ ਵਾਲਿਆਂ ਤੱਕ ਦੀਆਂ ਯਾਦਗਾਰਾਂ ਬਣਾਈਆਂ ਹਨ ਪਰ ਸਿੱਖੀ ਦੇ ਅਸਲੀ ਆਗੂਆਂ ਬਾਰੇ ਉਨ੍ਹਾਂ ਦੀ ਕੀ ਮਜ਼ਬੂਰੀ ਹੈ? ਅਸੀਂ ਤਾਂ ਐਥੇ ਤੱਕ ਵੀ ਸਲਾਹ ਦਿੱਤੀ ਸੀ ਜੇ ਹੋਰ ਨਹੀਂ ਤਾਂ ਜੋ ਖਾਲਸਾ ਸੰਸਥਾਵਾਂ ਚਲ ਰਹੀਆਂ ਹਨ ਉਨ੍ਹਾਂ ਵਿਚੋਂ ਹੀ ਕੁਝ ਦੇ ਨਾਂ ਇਨ੍ਹਾਂ ਦੇ ਨਾਂ 'ਤੇ ਰੱਖ ਦਿੱਤੇ ਜਾਣ। ਕੁਝ ਲਾਇਬ੍ਰੇਰੀਆਂ ਆਦਿ ਵੀ ਖੋਲ ਸਕਦੇ ਹਨ ਜੇ ਹੋਰ ਨਹੀਂ ਤਾਂ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਜਿਮੇਵਾਰੀ ਹੀ ਲੈ ਲਈ ਜਾ ਸਕਦੀ ਹੈ।

ਅਖੀਰ ਵਿੱਚ ਇਹ ਲਿਖਣ ਵਿੱਚ ਝਿਜਕ ਨਹੀਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖੀ ਦੀ ਡੁੱਬਦੀ ਬੇੜੀ ਨੂੰ ਬੰਨੇ ਲਾਉਣ ਵਾਲੇ ਇਨ੍ਹਾਂ ਦੋਨਾਂ ਵਿਦਵਾਨ ਆਗੂਆਂ ਨਾਲ ਲਗਾਤਾਰ ਘੋਰ ਅਨਿਆ ਕਰਦੀ ਆ ਰਹੀ ਹੈ। ਇਸ ਵਿੱਚ ਵੀ ਕੋਈ ਅਤਿ ਕਥਨੀ ਨਹੀਂ ਕਿ ਜੇ ਅੱਜ ਸਿੱਖਾਂ ਦੇ ਸਿਰ 'ਤੇ ਦਸਤਾਰ ਹੈ ਤਾਂ ਇਨ੍ਹਾਂ ਸਿਦਕਵਾਨਾਂ, ਅਤੇ ਕੌਮ ਦੀ ਅਗਵਾਈ ਕਰ ਰਹੀ ਸ਼੍ਰੋਮਣੀ ਕਮੇਟੀ ਵਲੋਂ ਅਣਗੌਲੇ ਕੀਤੇ ਗਏ ਵਿਦਵਾਨਾਂ ਦੀ ਬਦਲੌਤ ਹੈ। ਸੋ ਸਮੇਂ ਦੀ ਪੁਰਜ਼ੋਰ ਮੰਗ ਹੈ ਕਿ ਗਿਆਨੀ ਦਿੱਤ ਸਿੰਘ ਜੀ ਸਿੱਖ ਕੌਮ ਦੇ ਇਕੋ ਇਕ ਅਜੇਹੇ ਵਿਦਵਾਨ ਹਨ ਜਿਨ੍ਹਾਂ ਨੇ ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਮਾਤ ਦਿੱਤੀ ਸੀ ਪਰ ਅਫਸੋਸ ਇਹ ਕਿ ਹਾਰੇ ਹੋਏ ਦੇ ਨਾਂ 'ਤੇ ਸਕੂਲ ਕਾਲਜ, ਯੂਨੀਵਰਸਿਟੀ ਆਦਿ ਪਤਾ ਨਹੀਂ ਕਿੰਨੀਆਂ ਸੰਸਥਾਵਾਂ ਤੇ ਯਾਦਗਾਰਾਂ ਬਣੀਆ ਹੋਈਆ ਹਨ ਪਰ ਜੇਤੂ ਦੇ ਨਾਂ ਨੂੰ ਉੱਕਾ ਹੀ ਵਿਸਾਰਿਆ ਹੋਇਆ ਹੈ। ਖਾਸ ਕਰਕੇ ਸਿੱਖਾਂ ਦੀ ਨੁਮਾਇਦਗੀ ਕਰ ਰਹੀ ਅਰਬਾਂ ਦੀ ਸਾਲਾਨਾ ਆਮਦਨ ਵਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਇਕ ਪੈਸਾ ਵੀ ਇਨ੍ਹਾਂ ਦੀ ਯਾਦ ਵਿੱਚ ਖਰਚ ਕਰਨ ਲਈ ਤਿਆਰ ਨਹੀਂ।

ਸਿੱਖ ਪ੍ਰਚਾਰਕ, ਕੁਝ ਸੰਸਥਾਵਾਂ ਅਤੇ ਸੂਝਵਾਨ ਸਿੱਖ ਵਰਗ ਦੇ ਲੋਕ ਹੁਣ ਜਾਗਰੂਕ ਹੋ ਰਹੇ ਹਨ ਤੇ ਗਿਆਨੀ ਦਿੱਤ ਸਿੰਘ ਜੀ ਬਾਰੇ ਅਕਸਰ ਪ੍ਰਚਾਰ ਕਰਦੇ ਹਨ, ਲੇਖ ਲਿਖਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਖੁਦ ਕਿਹਾ ਹੈ ਕਿ ਗਿਆਨੀ ਦਿੱਤ ਸਿੰਘ ਵਰਗੀ ਲਹਿਰ ਚਲਾਉਣ ਦੀ ਲੋੜ ਹੈ ਜਦੋਂ ਉਹ ਖ਼ੁਦ ਮਹਿਸੂਸ ਕਰ ਰਹੇ ਹਨ ਤਾਂ ਆਪਣੀ ਪ੍ਰਧਾਨਗੀ ਹੇਠ ਹੀ ਕਿਉਂ ਨਹੀਂ ਕਰਦੇ....? ਹੁਣ ਸਮਾਂ ਮੰਗ ਕਰ ਰਿਹਾ ਹੈ ਕਿ ਅਜੇਹੇ ਵਿਦਿਵਾਨਾਂ ਦੇ ਪਦ ਚਿੰਨਾਂ 'ਤੇ ਤੁਰਨ ਲਈ ਆਮ ਸਿੱਖੀ ਨੂੰ ਪਰੇਰਿਆ ਜਾਵੇ ਨਹੀਂ ਤਾਂ ਆਉਣ ਵਾਲੀਆਂ ਨਸਲਾਂ ਅੱਜ ਦੇ ਆਗੂਆਂ ਨੂੰ ਮੁਆਫ਼ ਨਹੀਂ ਕਰਨਗੀਆਂ !

---0---

ਲੜੀਵਾਰ
ਕਿਸ਼ਤ 6

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

**ਦੋਹਰਾ**-ਇਹ ਤਾਂ ਭਾਈ ਸੱਜਨੋਂ ਹੈ ਸੰਧਯਾ ਦਾ ਹਾਲ॥
ਅੱਜ ਕਲ ਦੇ ਸਮੇਂ ਵਿੱਚ ਕਰਨੀ ਅਹੇ ਮੁਹਾਲ॥੮੫॥
ਗਰਮੀ ਦੀ ਮੌਸਮ ਵਿਖੇ ਵਿਦਯਾ ਅਰਥੀ ਬਾਲ॥
ਵਡੀ ਸਵੇਰੇ ਜਾਂਵਦੇ ਉਸਤਾਦਾਂ ਦੇ ਨਾਲ ॥੮੬॥
ਵਿੱਚ ਸਕੂਲਾਂ ਕਾਲਜਾਂ ਚਾਇ ਦੁਪੈਹਰੇ ਤੀਕ॥
ਪੜਨ ਪੜਾਈ ਆਪਨੀ ਸੰਧਯਾਂ ਪਰ ਕਰ ਲੀਕ॥੮੭॥
ਸੰਝ ਸਮੇਂ ਉਹ ਸੈਰ ਨੂੰ ਜਾਂਦੇ ਹੋਨਗੇ ਨਿੱਤ॥
ਜੇ ਕਰ ਛੱਡਨ ਫਿਰਨ ਨੂੰ ਸੁਖੀ ਨ ਰਹਸੀ ਚਿੱਤ॥੮੮॥
ਦੋਨੋ ਵੇਲੇ ਉਨਾਂ ਦੇ ਰੁਕ ਗਏ ਇਸ ਪ੍ਰਕਾਰ॥
ਫਿਰ ਸੰਧਯਾ ਤੇ ਸਮਝੀਏ ਆਪੇ ਹੈ ਇਨਕਾਰ॥੮੯॥
ਵਰਕਸ਼ੌਪ ਦੇ ਆਦਮੀ ਪੰਜ ਬਜੇ ਉਠ ਜਾਨ॥
ਪੂਰੇ ਛੇ ਦੀ ਹਾਜ਼ਰੀ ਅਪਨੀ ਨਿਤ ਲਗਾਨ॥੯੦॥
ਸਾਰਾ ਦਿਨ ਉਹ ਕੰਮ ਵਿੱਚ ਥੱਕ ਹੁੱਟ ਕੇ ਫੇਰ॥
ਦਿਨ ਆਥਨ ਹੀ ਸੌਂਵਦੇ ਰਤੀ ਨ ਕਰਦੇ ਦੇਰ॥੯੧॥
ਕਹੋ ਭਲਾ ਇਹ ਸੰਧਯਾ ਕਿਥੋਂ ਉਨ ਤੇ ਹੋਇ॥
ਕੈ ਦੁਖ ਪਾਉਨ ਰਾਤ ਨੂੰ ਕੈ ਸੁਖ ਦੇਖਨ ਸੋਇ॥੯੨॥
ਤਾਂਤੇ ਸੰਧਯਾ ਸਾਧ ਦੀ ਕਰਸੀ ਸੋ ਨਰ ਨਾਰ॥
ਕੰਮ ਕਾਜ ਸਭ ਘਰਾਂ ਦੇ ਦੇਵੇ ਤੁਰਤ ਵਿਸਾਰ॥੯੩॥
ਜਿਸ ਵੇਲੇ ਇਹ ਰੀਤ ਸੀ ਲਿਖੀ ਵੇਦ ਦੇ ਵਿੱਚ॥
ਉਸ ਵੇਲੇ ਇਸ ਦੇਸ ਦੇ ਲੋਗ ਨਹੀ ਸੇ ਜਿੱਚ॥੯੪॥
ਜੰਗਲ ਪਏ ਹਜ਼ਾਰ ਸੇ ਅਰ ਗਊਆਂ ਦੇ ਦੁੱਧ॥
ਸਾਗ ਪਾਤ ਫਲ ਖਾਇਕੇ ਕਰਨ ਗੁਜਾਰਾ ਸੁੱਧ॥੯੫॥
ਭੋਜ ਪਤ੍ਰ ਦੇ ਕਪੜੇ ਅਰ ਕੱਖਾਂ ਦੇ ਧਾਮ॥
ਕੰਦ ਮੂਲ ਨੂੰ ਖਾਇਕੇ ਕਰਦੇ ਸੈਨ ਅਰਾਮ॥੯੬॥
ਭਾਵੇਂ ਸਾਰਾ ਦਿਨ ਕਰਨ ਸੰਧਯਾ ਵਾਲਾ ਪਾਠ॥
ਲੈਨ ਦੇਨ ਦੇ ਵਾਸਤੇ ਮਾਰੇ ਕੋਇ ਨ ਕਾਠ॥੯੭॥
ਓਸ ਸਮਯ ਦੀ ਸੰਧਿਆ ਹੈਸੀ ਪੂਜਾ ਰੱਬ॥
ਬੇਕਾਰਾਂ ਨੂੰ ਕਾਰ ਇਹ ਤਦੋਂ ਗਈ ਸੀ ਫੱਬ॥੯੮॥
ਅੱਜ ਕੱਲ ਤਾਂ ਕਰੇ ਜੋ ਉਜੜ ਜਾਉ ਆਪ॥
ਸੰਧਯਾ ਕਾਹਦੀ ਓਸਨੂੰ ਹੈ ਇਹ ਭਾਰਾ ਤਾਪ॥੯੯॥
ਤਾਂਤੇ ਸਾਧੂ ਦੇ ਕਹੇ ਜੋ ਲੱਗਨਗੇ ਲੋਗੁ॥
ਪਾਉਨਗੇ ਉਹ ਜਗਤ ਵਿੱਚ ਕਈ ਤਰ੍ਹਾਂ ਦੇ ਰੋਗ॥੧੦੦॥
ਏਸੇ ਤਰ੍ਹਾਂ ਸਮਾਜ ਦੇ ਜਿਤਨੇ ਹੋਨਗੇ ਲੋਗ॥
ਸੰਧਯਾ ਤੇ ਹਨ ਨੱਸਦੇ ਜਾਨ ਪਲੇਗੀ ਰੋਗ॥
ਕਥਨੀ ਮਾਤਰ ਹੀ ਰਹੂ ਇਸ ਸੰਧਯਾ ਦਾ ਨਾਮ॥
ਵਰਤਨ ਵਿੱਚ ਆਊ ਨਹੀਂ ਸੱਤ ਲਖੋ ਅਭਿ ਰਾਮ॥੧੦੧॥
ਸੰਧਯਾ ਉਪਾਸਨਾ ਆਚਮਾਨ ਇਤੀ

**ਅਗਨਿ ਹੋਤ੍ਰ ਦਾ ਪੁੱਤ੍ਰਾਂ ਪ੍ਰਤਿ ਉਪਦੇਸ਼** *(ਸਫਾ ੪੦)*

**ਦੋਹਰਾ**-ਸੁਨੋ ਪਿਆਰੇ ਕੰਨ ਦੇ ਇਹ ਅਧਭੁਤ ਇਕ ਬਾਤ॥
ਅੱਗ ਜਲਾਕੇ ਸਾਧ ਹੈ ਕੈਸਾ ਘੀਉ ਜਲਾਤ॥੧॥
ਬਾਲ ਬੱਚੇ ਦੇ ਮੂੰਹ ਤੇ ਖੋਹਨ ਲਗਾ ਘੀਉ॥
ਵਿੱਚ ਅੱਗ ਦੇ ਫੂਕ ਕੇ ਕਰੇ ਸੁਖਾਲਾ ਜੀਉ॥੨॥
ਪਰ ਉਸਦੇ ਕੁਛ ਵੱਸ ਨਹੀਂ ਹੈ ਵੇਦਾਂ ਉਪਦੇਸ਼॥
ਘੀਉ ਜਲਾਓ ਦੱਬਕੇ ਜਾਵਨ ਸਭ ਕਲੇਸ਼॥੩॥

**ਭਾਵ**-ਦੂਸਰੀ ਵੇਦ ਮ੍ਰਯਾਦਾ ਸਾਧੂ ਜੀ ਅਪਨੇ ਸੱਤਯਾਰਥ ਪ੍ਰਕਾਸ਼ ਵਿੱਚ ਅਗਨਿ ਹੋਤ੍ਰ ਕਰਨ ਦੀ ਦਸਦੇ ਹਨ ਅਰ ਇਸਦੇ ਕਰਨ ਦੀ ਵਿਧੀ ਅੱਛੀ ਤਰ੍ਹਾਂ ਖੋਲਕੇ ਸਮਝਾਓਂਦੇ ਹਨ, ਧਰਤੀ ਵਿੱਚ ਟੋਆ ਪੁੱਟ ਕੇ ਲਕੜੀਆਂ ਜੋ ਅੰਬ ਚੰਦਨ ਆਦਿ ਕੱਟੀਆਂ ਹਨ ਤੋੜ-ਤੋੜ ਦੇ ਰੱਖਨੀਆਂ ਅਰ ਚਮਚਿਆਂ ਨਾਲ ਘੀਉ ਪਾਕੇ ਸ੍ਵਾਹਾ-ਸ੍ਵਾਹਾ ਕਰਨੀ ਇਸ ਤਰ੍ਹਾਂ ਸਮਝਾਉਂਦੇ ਹਨ ਜਿਸ ਤਰ੍ਹਾਂ ਕੋਈ ਪ੍ਰਧਾਨ ਬੁੱਢੀ ਚੌਕੇ ਵਿੱਚ ਬੈਠਕੇ ਆਪਨੀਆਂ ਧੀਆਂ ਨੂੰਹਾਂ ਨੂੰ ਚੁਲ੍ਹੇ ਵਿੱਚ ਅੱਗ ਜਾਲਨੀ ਅਰ ਲਕੜੀਆਂ ਪਾਉਨ ਦੀ ਵਿਧੀ ਦੱਸਕੇ ਰਸੋਈ ਦਾ ਢੰਗ ਦੱਸਦੀ ਹੈ, ਸੋ ਏਸੇ ਤਰ੍ਹਾਂ ਇਸ ਅੰਗ੍ਰੇਜੀ ਰਾਜ ਦਾ

ਰਿਖੀ ਭੀ ਇਸ ਤਰ੍ਹਾਂ ਨਾਲ ਅਗਨੀ ਹੋਤ੍ਰ ਕਰਨਾ ਸਖਾਉਂਦਾ ਹੈ, ਯਥਾ:-

ਫਿਰ ਵਹ ਪੁੱਤ੍ਰੋਂ ਕੋ ਅਗਨੀ ਹੋਤ੍ਰੋਂ ਕਾ ਆਚਾਰ ਸਿਖਾਵੈ, ਏਕ ਚਤੁਸ਼ ਕੋਣ ਮਿੱਟੀ ਕੋ ਵਾ ਤਾਂਬੇ ਕੋ ਬੇਦੀ ਰਚਲੇ: ਊਪਰ ਚੌੜੀ ਨੀਚੇ ਛੋਟੀ ਊਪਰ ਤੋਂ ਬਾਰਾਂ ਅੰਗੁਲ ਨੀਚੇ ਚਾਰ ਅੰਗੁਲ ਰਹੈ, ਐਸੀ ਰਚਕੇ ਚੰਦਨ ਵਾ ਪਲਾਸ ਆਮਾਦਿਕ ਸ੍ਰੇਸ੍ਰ ਕਾਸ਼ਟੋਂ ਕੋ ਲੈ ਕੇ ਉਸ ਬੇਦੀ ਕੇ ਪਰਿਮਾਣ ਸੇ ਖੰਡ ਖੰਡ ਕਰ ਲੇਵੇ, ਬੇਦੀ ਅੱਛੀ ਸੁਧ ਕਰਕੇ ਉਸ ਬੇਦੀ ਮੇਂ ਕਾਸ਼ਟੋਂ ਕੋ ਯਥਾ ਵਤ ਰੱਖੇ, ਉਸਕੇ ਬੀਚ ਮੈਂ ਅਗਨਿ ਰਖਦੇ। ਉਸਕੇ ਊਪਰ ਫਿਰ ਕਾਸ਼ਟ ਰੱਖਦੇ। ਰੱਖ ਕਰ ਅਗਨਿ ਪ੍ਰਦੀਪਤ ਕਰੈ, ਔਰ ਏਕ ਚਮਸਾ ਰਚਲੇ ਹਾਥਕੀ ਕੋਣੀਸੇ ਕਨਿਸ਼ਟਕਾ ਕੇ ਅੰਗ੍ਰ ਪ੍ਰਯੰਤ ਪਰਿਮਾਣ ਸੇ ਔਰ ਏਕ ਪ੍ਰੋਖਣੀ ਪਾਤ੍ਰ ਰੱਖੇ ਉਸਸੇ ਡੇਢਾ ਪ੍ਰਣੀਤਾ ਪਾਤ੍ਰ ਰਚਲੇ ਏਕ ਘ੍ਰਿਤ ਪਾਤ੍ਰ ਰਚਲੇ। ਪ੍ਰਣੀਤਾ ਮੇਂ ਤੋਂ ਜਲ ਰਖੈ ਪੀਛੇ ਉਸਮੈਂ ਸੇ ਜਬ-ਜਬ ਕਾਰਜ ਹੋਯ ਤਬ ਤਬ ਪ੍ਰੋਖਣੀ ਮੇਂ ਪ੍ਰਣੀਤਾ ਸੇ ਜਲ ਲੇ ਕੇ ਚਮਸਾਕੇ ਔਰ ਘ੍ਰਿਤ ਕੇ ਪਾਤ੍ਰ ਕੋ ਨਿਤ ਸੁੱਧ ਕਰੈ, ਔਰ ਕੁਸ਼ਾ ਕੋ ਭੀ ਰੱਖਲੇ ਜਬ ਜਬ ਹੋਮ ਕਰਨੇ ਦਾ ਸਮਯ ਆਵੇ ਤਬ ਤਬ ਪਾਤ੍ਰ ਕੋ ਸੁੱਧ ਕਰਕੇ ਘ੍ਰਿਤ ਪਾਤ੍ਰ ਮੇ ਘ੍ਰਿਤਕੋ ਲੇਕੇ ਅੰਗਾਰੋਂ ਕੇ ਊਪਰ ਤਪਾਵੈ ਫਿਰ ਉਤਾਰ ਕੇ ਆਂਖ ਸੇ ਦੇਖ ਕੇ ਉਸਮੇਂ ਕੁਛ ਕਸ਼ਵਾ ਔਰ ਜੀਵ ਪੜੇ ਹੋਂਯ ਤੋਂ ਉਨਕੋ ਕੁਸ਼ਾਗ੍ਰ ਸੇ ਨਿਕਾਲ ਦੇਵੇ, ਪੀਛੇ ਅਗਨੀ ਕੋ ਪ੍ਰਜਲਿਤ ਕਰਕੇ ਚਮਸਾ ਮੇਂ ਘ੍ਰਿਤਕੋ ਲੇਕੇ ਮੰਤ੍ਰ ਪੜ੍ਹੇ॥

(ਓਂ ਭੂਰ ਮਗਨਯੇ ਸ੍ਵਾਹਾ, ਇਦਮਗਨਯੇ ਇਦਨੰਮਮ)
ਇਸ ਮੰਤ੍ਰ ਸੇ ਕੋ ਕਾਸ੍ਰ ਅਗਨਿ ਮੇਂ ਪ੍ਰਦੀਪਤ ਹੋਯ ਉਸਕੇ ਬੀਚ ਮੇਂ ਏਕ ਆਹੁਤੀ ਦੇਵੈ॥
(ਓਂ ਭੁਵਰ ਵਾਯਵੇ ਸ੍ਵਾਹਾ, ਇਦੰ ਵਾਯਵੇ ਇਦਨੰ ਮਮ)
ਇਸ ਸੇ ਦੂਸਰੀ ਅਹੁਤੀ ਦੇਵੈ॥
(ਓਂ ਸ੍ਵਰਾ ਦਿੱਤਯਾ ਯ ਸ੍ਵਾਹਾ ਇਦ ਮਾਦਿੱਤਯਾਯ ਇਦਨੰ ਮਮ)
ਇਸਸੇ ਤੀਸਰੀ ਅਹੁਤੀ ਦੇਵੈ॥
(ਓਂ ਭੂ ਭਵ: ਸ੍ਵਾਹ: ਅਗਨਿ ਵਾਯਾਦਿਤਯੇ ਭਯਾ ਸ੍ਵਾਹਾ, ਇਦਮਾਗਿਨਵਾਯਾ ਦਿਤਯੇ ਭਯਾ ਇਦਮਨ ਮਮ)
ਇਸਸੇ ਚੌਥੀ ਆਹੁਤੀ ਦੇਵੈ॥
(ਓਂ ਸਰਵੰ ਵੈ ਪੂਰਣੰ ਸ੍ਵਹਾ)
ਇਸ ਸੇ ਪਾਚਵੀਂ ਆਹੁਤੀ ਦੇਵੈ॥
ਔਰ ਜੋ ਅਧਿਕ ਹੋਮ ਕਰਨਾ ਹੋਯ ਤੋਂ ਗਾਯਤ੍ਰੀ ਮੰਤ੍ਰ ਸੇ ਕਰਦੇ ਐਸੇ ਹੀ ਸੰਧਯੋ ਪਾਸਨ ਕੇ ਪੀਛੇ ਨਿਤ ਦੋ ਬਾਰ ਅਗਨਿ-ਹੋਤ੍ਰ ਸਭ ਕਰੇਂ॥
ਓਂਕਾਰ ਭੁ ਆਦਿਕ ਔਰ ਅਗਨਿ ਆਦਿਕ ਜਿਤਨੇ ਇਨ ਮੰਤ੍ਰੋਂ ਮੈਂ ਨਾਮ ਹੈਂ ਵੋ ਸਭ ਪ੍ਰਮੇਸ਼੍ਰਰ ਕੇ ਹੈਂ॥

ਦੋਹਰਾ-ਅਗਨਿ ਹੋਤ੍ਰ ਦਸਿਆ ਮੰਤ੍ਰ ਦੇਕੇ ਸਾਧ।
ਲੋਗਾਂ ਦੇ ਗਲ ਪਾਉਂਦਾ ਦੇਖੋ ਮਹਾਂ ਉਪਾਧ॥੪॥
ਉਠ ਸਵੇਰੇ ਮੁੰਡਿਆਂ ਸਿੱਖਯਾ ਦੇਵੇ ਬਾਪ॥
ਚੰਦਨ ਲਕੜੀ ਪਾਇਕੇ ਅੱਗ ਜਲਾਵੇ ਆਪ॥੫॥
ਉਸ ਵਿੱਚ ਪਾਕੇ ਘੀਉ ਨੂੰ ਪੂਜੈ ਅਗਨੀ ਦੇਵ॥
ਵਾਯੂ ਸੂਰਜ ਆਦਿ ਦੀ ਕਰੇ ਭਲੀ ਵਿਧ ਸੇਵ॥੬॥

**ਭਾਵ**-ਅਗਨਿ ਹੋਤ੍ਰ ਦਾ ਕੰਮ ਅਜੇਹਾ ਨਕੰਮਾਂ ਅਰ ਵੇਹਲਿਆਂ ਦਾ ਹੈ ਜਿਨ੍ਹਾਂ ਦਾ ਘਰ ਬਾਰ ਕੋਈ ਨਾ ਹੋਵੇ ਯਾ ਕੰਮ ਕਾਰੋਂ ਹੱਥ ਧੋ ਬੈਠੇ ਹੋਨ। ਇਸ ਤੇ ਬਿਨਾਂ ਇਸ ਦੇ ਕਰਨੇ ਵਿੱਚ ਸਿਧੀ ਭੀ ਕੁਝ ਨਹੀਂ ਹੈ ਕੇਵਲ ਚਾਮਚਿਆਂ ਨਾਲ ਅੱਗ ਵਿੱਚ ਘਿਓ ਸਾੜਕੇ ਅਗਨੀ ਅਤੇ ਪੌਣ ਆਦਿਕ ਨੂੰ ਪ੍ਰਸੰਨ ਕਰਨਾ ਹੈ। ਜੈਸਾ ਕਿ ਸਾਧੂ ਨੇ ਕਥਨ ਕੀਤਾ ਹੈ ਜੋ ਪਿਤਾ ਅਪਨੇ ਪੁੱਤ੍ਰਾਂ ਨੂੰ ਅਗਨ ਹੋਤ੍ਰ ਇਸ ਤਰ੍ਹਾਂ ਕਰਨਾ ਸਿਖਾਏ ਜੋ ਮਿੱਟੀ ਯਾ ਤਾਂਬੇ ਦੀ ਬਾਰਾਂ ਅੰਗੁਲ ਚੌੜੀ ਅਤੇ ਚਾਰ ਅੰਗੁਲ ਡੂੰਘੀ ਬਨਾਕੇ ਉਸ ਵਿੱਚ ਚੰਦਨ ਪਲਾਸ ਅਤੇ ਅੰਬ ਆਦਿਕ ਦੀ ਲਕੜੀਆਂ ਉਸ ਦੇ ਮੇਚਦੀਆਂ ਤੋੜਕੇ ਉਸ ਵਿੱਚ ਪਾਵੇ , ਫਿਰ ਉਨ੍ਹਾਂ ਵਿੱਚ ਅੱਗ ਰੱਖਕੇ ਉਪਰ ਹੋਰ ਲਕੜੀਆਂ ਪਾਕੇ ਅੱਗ ਜਲਾ ਦੇਵੇ, ਉਸ ਦੇ ਵਿੱਚ ਘੀਉ ਤੱਤਾ ਕਰਕੇ ਪ੍ਰੋਖਣੀ ਜੋ ਚਮਚਾ ਜੇਹਾ ਹੈ ਉਸ ਨਾਲ ਘੀਉ ਦੇ ਭਾਂਡੇ ਵਿਚੋਂ ਘੀਉ ਕੱਢ-ਕੱਢ ਕੇ ਉਸ ਅਗਨੀ ਵਿੱਚ ਪਾਉਂਦਾ ਜਾਏ, ਅਰ ਪਾਣੀ ਨਾਲ ਧੋਕੇ ਉਸ ਘੀਉ ਪਾਓਨ ਵਾਲੀ ਪ੍ਰੋਖਣੀ ਨੂੰ ਧੋਂਦਾ ਰਹੇ ਅਤੇ ਇਸ ਤਰ੍ਹਾਂ ਦੇ ਤਾਤ ਪਰਜ ਵਾਲੇ ਮੰਤ੍ਰ ਪੜੇ ਕੇ 'ਹੇ ਅਗਨਿ ਮੈਂ ਆਪ ਵਿੱਚ ਅਹੂਤੀ ਪਾਉਂਦਾ ਹਾਂ ਆਪ ਮੇਰੇ ਪਰ ਪ੍ਰਸੰਨ ਹੋਵੇ' ਫੇਰ 'ਹੇ ਪੌਣ ਤੂੰ ਮੇਰੇ ਪਰ ਪ੍ਰਸੰਨ ਹੋ', ਇਸੀ ਤਰ੍ਹਾਂ 'ਹੇ ਸੂਰਜ ਦੇਵਤਾ ਤੂੰ ਮੇਰੇ ਪਰ ਪ੍ਰਸੰਨ ਹੋ,' ਇਤਨਾਂ ਆਖਕੇ ਫਿਰ ਸਾਰਿਆਂ ਦਾ ਕੱਠਾ ਨਾਮ ਲੈ ਕੇ ਕਿ 'ਹੇ ਅਗਨੀ ਵਾਯੂ ਅਤੇ ਸੂਰਜ ਆਪ ਮੇਰੇ ਪਰ ਪ੍ਰਸੰਨ ਹੋਵੋ, ਸਾਰੇ ਦੇਵਤਿਆਂ ਨੂੰ ਅਹੂਤੀ ਦੇ ਕੇ ਆਖੇ ਕੇ ਆਪ ਮੇਰੇ ਪਰ

ਰਾਜੀ ਹੋਵੇ,' ਜਦ ਸਾਰਿਆਂ ਨੂੰ ਅਹੂਤੀ ਦੇ ਚੁਕੇ ਤਾਂ ਬਾਕੀ ਦਾ ਘੀਉ ਭੀ ਗਾਯਤ੍ਰੀ ਮੰਤ੍ਰ ਨਾਲ ਪੜ-ਪੜ ਕੇ ਅੱਗ ਵਿੱਚ ਫੂਕ ਦੇਵੇ, ਅਰ ਇਸੀ ਤਰ੍ਹਾਂ ਦਾ ਅਗਨੀ ਹੋਤ੍ਰ ਸੰਧਯਾ ਉਪਾਸਨਾ ਦੇ ਮਗਰੋਂ ਦਿਨ ਵਿੱਚ ਦੋ ਵੇਰ ਕਰਣਾ ਚਾਹੀਏ, ਅਰ ਇਹ ਸਭ ਪੁਰਖਾਂ ਨੂੰ ਕਰਨਾ ਉਚਿਤ ਹੈ॥

**ਦਵੈਯਾ**-ਹੁਣ ਇਹ ਸੋਚੋ ਸੱਜਨ ਸਾਰੇ ਜੋ ਸਾਧੂ ਨੈਂ ਦੱਸਿਆ॥
ਘਰਦੇ ਲੜਕੇ ਬਾਲਾਂ ਹੱਥੋਂ ਘੀਉ ਓਸ ਨੈਂ ਖਸਿਆ॥
ਫਿਰ ਭੀ ਕੰਮ ਕਿਸੇ ਨਾ ਆਇਆ ਵਿੱਚ ਅੱਗ ਦੇ ਪਾਕੇ॥
ਦੱਸੋ ਖਾਂ ਫਿਰ ਕਯਾ ਹੱਥ ਆਇਆ ਐਵੇਂ ਓਸ ਜਲਾਕੇ ॥੭॥
ਭਲਾ ਅੱਗ ਜੋ ਜੜ ਵਸਤੂ ਹੈ ਅਰ ਵਾਯੂ ਜੜ ਜੋਈ॥
ਘੀਉ ਖਾਉ ਨੇ ਦੀ ਓਹ ਪਯਾਰੀ ਦੱਸੋ ਕਦਤੇ ਹੋਈ।
ਜੇ ਉਹ ਘਰ ਦੇ ਮੁੰਡੇ ਖਾਂਦੇ ਤਾਂ ਹੋ ਜੁਆਨ ਵਡੇਰੇ।
ਕਰਦੇ ਨਾਲ ਪ੍ਰੇਮ ਦੇ ਮਿਲਕੇ ਘਰ ਦੇ ਕੰਮ ਚੰਗੇਰੇ॥੮॥
ਏਸ ਅੱਗ ਤਾਂ ਬਿਨਾਂ ਰਸੋਈ ਹੋਰ ਕੁਝ ਨਹਿ ਕਰਨਾ।
ਯਾ ਸਿਆਲ ਵਿੱਚ ਸੇਕ ਲਏ ਯਾ ਪਾਣੀ ਤੱਤਾ ਧਰਨਾ।
ਇਸ ਤੇ ਬਿਨਾ ਹੋਰ ਕੁਛ ਨਾਹੀਂ ਕਰਦੀ ਕੰਮ ਪਿਆਰੇ॥
ਜੇ ਲਾਟਾਂ ਕੁਛ ਵਧਨ ਵਧੇਰੇ ਫੂਕ ਦੇਨ ਘਰ ਸਾਰੇ॥੯॥
ਪਰ ਮੁੰਡੇ ਜਦ ਹੋਨ ਸਿਆਣੇ ਕਰਨ ਕੁਮਾਈ ਚੰਗੀ॥
ਬਰਕਤ ਨਾਲ ਜਿਨ੍ਹਾਂ ਦੇ ਖੋਵੇਘਰ ਦੀ ਸਾਰੀ ਤੰਗੀ॥
ਫਿਰ ਵਾਯੂ ਅਰ ਸੂਰਜ ਨੂੰ ਕਯਾ ਭੁਖ ਅਜੇਹੀ ਲੱਗੀ॥
ਘੀਉ ਬਿਨ੍ਹਾਂ ਉਹ ਰਜਦੀ ਨਾ ਸੀ ਭੁੱਲ ਕਿਥਾਹੋਂ ਵੱਗੀ॥੧੦॥

**ਭਾਵ**- ਇਸ ਬਾਤ ਨੂੰ ਹਰ ਇਕ ਆਦਮੀ ਜਾਨਦਾ ਹੈ ਕੇ ਅਗਨੀ ਪੌਣ ਅਤੇ ਸੂਰਯਾਂਦਿਕ ਭੌਤਕ ਪਦਾਰਥ ਜੜ ਅਤੇ ਕ੍ਰਿਤਮ ਹਨ, ਜਿਸਤੇ ਇਨ੍ਹਾਂ ਨੂੰ ਘੀਉ ਦੀ ਆਹੂਤੀ ਦੇ ਕੇ ਪ੍ਰਸੰਨ ਕਰਨਾ ਮਹਾਂ ਅਗਯਾਨਤਾ ਦਾ ਕੰਮ ਹੈ, ਪ੍ਰੰਤੂ ਵੇਦ ਨੇ ਇਨ੍ਹਾਂ ਦੀ ਪੂਜਾ ਕਰਨੀ ਅਗ ਅਗਨੀ ਹੋਤ੍ਰ ਕਰਨੇ ਧਰਮ ਦਾ ਮੂਲ ਕਥਨ ਕੀਤੇ ਹਨ, ਜਿਸ ਤੇ ਸਾਬਤ ਹੁੰਦਾ ਹੈ ਕੇ ਵੇਦਾਂ ਵਿੱਚ ਅੱਗ ਅਤੇ ਪੌਣ ਨੂੰ ਦੇਵਤਾ ਜਾਨਕੇ ਪੂਜਨ ਦੀ ਆਗਯਾ ਹੈ॥ ਸਾਧੂ ਦਿਆਨੰਦ ਜੀ ਨੇ ਇਸ ਬਾਤ ਨੂੰ ਅੰਗੀਕਾਰ ਕੀਤਾ ਹੈ ਕਿ ਦਿਨ ਵਿੱਚ ਦੋ ਵੇਲੇ ਜਰੂਰ ਅਗਨਿ ਹੋਤ੍ਰ ਕਰਨਾਂ ਚਾਹੀਦਾ ਹੈ ਜਿਸ ਤੇ ਉਸ ਦੇ ਮੰਤ੍ਰ ਭੀ ਦਸੇ ਹਨ, ਜਿਨਾਂ ਨੇ ਪੜਨੇ ਤੇ ਇਹ ਖਿਯਾਲ ਪੈਦਾ ਹੁੰਦੇ ਹਨ:-

ਪਹਿਲੇ ਇਹ ਬਾਤ ਸਿੱਧ ਹੋ ਗਈ ਕੇ ਵੇਦ ਵਿੱਚ ਅੱਗ ਪੌਣ ਪਾਣੀ ਅਤੇ ਸੂਰਜ ਆਦਿਕ ਦੀ ਪੂਜਾ ਕਰਨੀ ਲਿਖੀ ਹੈ, ਅਰ ਆਹੂਤੀਆਂ ਪਾ ਕੇ ਉਨ੍ਹਾਂ ਨੂੰ ਪ੍ਰਸੰਨ ਕਰਨੇ ਦੀ ਆਗਿਆ ਦਿੱਤੀ ਹੈ, ਜਿਸ ਤੇ ਇਹ ਬਾਤ ਕਦੇ ਭੀ ਸਾਬਤ ਨਹੀਂ ਹੁੰਦੀ ਕੇ ਵੇਦ ਵਿੱਚ ਬਿਨਾਂ ਪਰਮੇਸ਼੍ਵਰ ਦੀ ਪੂਜਾ ਤੇ ਹੋਰ ਕਿਸੇ ਦਾ ਪੂਜਨ ਨਹੀਂ ਦੱਸਿਆ॥

ਦੂਸਰਾ ਸਾਧੂ ਦਿਆਨੰਦ ਜੀ ਇਸ ਬਾਤ ਨੂੰ ਅੰਗੀਕਾਰ ਕਰਦੇ ਸੇ ਕੇ ਅਗਨਿ ਜਲਾਕੇ ਮੰਤ੍ਰਾਂ ਨਾਲ ਆਹੂਤੀਆਂ ਪਾਕੇ ਇਨਾਂ ਦੇਵਤਿਆਂ ਨੂੰ ਪ੍ਰਸੰਨ ਕੀਤਾ ਜਾਏ ਜਿਸ ਤੇ ਓਨਾਂ ਨੂੰ ਬੇਦੀ ਬਨਾਓਨੀ ਅਰ ਚੰਦਨ ਆਦਿਕ ਦੀ ਲਕੜੀ ਓਸ ਵਿਚ ਪਾ ਕੇ ਘਿਓ ਸਾਫ ਕਰਕੇ ਆਹੂਤੀ ਪਾਓਨੀ ਲਿਖੀ ਹੈ॥

ਤੀਸਰੀ ਬਾਤ ਇਹ ਹੈ ਕਿ ਕਿਆ ਅਗਨੀ ਜੜ ਪਦਾਰਥ ਹੋ ਕੇ ਆਹੂਤੀ ਪਾਓਨ ਵਾਲੇ ਪਰ ਪ੍ਰਸੰਨ ਹੋ ਕੇ ਕੋਈ ਸ੍ਵਰਗ ਆਦਿਕ ਦੀ ਪ੍ਰਾਪਤੀ ਯਾ ਮੁਕਤੀ ਆਦਿਕ ਫਲ ਦੇ ਸਕਦੀ ਹੈ, ਇਸ ਪ੍ਰਕਾਰ ਵਾਯ ਅਤੇ ਸੂਰਯਾਦਿਕ ਦੀ ਅਗਨਿਹੋਤ੍ਰ ਨਾਲ ਉਪਾਸਨਾਂ ਕਰਨ ਤੇ ਪੁਰਖ ਨੂੰ ਕੋਈ ਅਧਯਾਤਮਕ ਲਾਭ ਹੋ ਸਕਦਾ ਹੈ?

ਚੌਥਾ ਇਹ ਬਾਤ ਹੈ ਕੇ ਜੇ ਇਨਾਂ ਪਦਾਰਥਾਂ ਦੇ ਅਭਮਾਨੀ ਕੋਈ ਵਿਸ਼ੇਸ਼ ਦੇਵਤਾ ਵੀ ਮੰਨੇ ਜਾਨ ਜੈਸਾ ਕੇ ਕਈ ਗ੍ਰੰਥ ਕਰਤਾ ਮੰਨਦੇ ਹਨ ਤਾਂ ਕਿਆ ਉਹ ਈਸ਼੍ਵਰ ਤੇ ਭਿੰਨ ਦੂਸਰੇ ਦੀ ਉਪਾਸਨਾ ਨਹੀਂ ਹੈ?

ਪੰਜਵੀਂ ਇਹ ਬਾਤ ਜ਼ਰੂਰ ਸੋਚਨੇ ਦੇ ਜੋਗ ਹੈ ਕਿ ਜਿਸ ਵੇਦ ਵਿੱਚ ਐਸੀ-ਐਸੀ ਬਾਤਾਂ ਹੋਨ ਸੋ ਪਰਮੇਸ਼੍ਵਰ ਦਾ ਗਯਾਨ ਯਾ ਓਸਨੂੰ ਪ੍ਰਾਪਤ ਕਰਨ ਦਾ ਮਾਰਗ ਹੋ ਸਕਦਾ ਹੈ?

ਛੇਵੀਂ ਬਾਤ ਇਹ ਹੈ ਕਿ ਇਨ੍ਹਾਂ ਬਾਤਾਂ ਪਰ ਵਿਸ੍ਵਾਸ ਕਰਨ ਯਾ ਕਰਾਨੇ ਵਾਲਾ ਸਾਧੂ ਦਿਆਨੰਦ ਸਰਸ੍ਵਤੀ ਜੀ ਗਯਾਨ-ਯਾ ਕਰਾਓਨੇ ਵਾਲਾ ਸਾਧੂ ਦਿਆਨੰਦ ਸਰਸ੍ਵਤੀ ਜੀ ਗਯਾਨਵਾਨ ਹੋ ਸਕਦਾ ਹੈ ਯਾ ਇਹ ਸਾਬਤ ਹੋ ਸਕਦੀ ਹੈ ਕੇ ਓਹ ਪਰਮੇ ਸ਼੍ਵਰ ਦੇ ਪੂਜਨ ਵਾਲਾ ਸਾ? ਇਨ੍ਹਾਂ ਉਪਰਲੀ ਸਾਰੀ ਬਾਤਾਂ ਦੇ ਉੱਤ੍ਰ ਵਿੱਚ ਸਾਧੂ ਜੀ ਨੇ ਇੱਕ ਆਪਨੀ ਵੱਲੋਂ ਨੋਟ ਦਸਕੇ ਪ੍ਰਗਟ ਕੀਤਾ ਹੈ ਕੇ ਅਗਨੀ ਆਦਿਕ ਨਾਮਾ ਸਭ ਈਸ਼੍ਵਰ ਦੇ ਹਨ, ਜਿਸ ਤੇ ਅਪਨੇ ਚੇਲਯਾਂ ਦਾ ਇਹ ਭ੍ਰਮ ਦੂਰ ਕਰਨ ਲਈ ਯਤਨ ਕੀਤਾ ਹੈ ਜੋ ਉਹ ਅਗਨੀ ਆਦਿਕ ਨੂੰ ਪੂਜਨ ਨਾ ਲਗ ਜਾਨ, ਪ੍ਰੰਤੂ ਇਸ ਪਰ ਭੀ ਵਿਚਾਰ ਕਰਨ ਤੇ ਸਾਧੂ ਦਾ ਖਯਾਲ ਮਹਾਂ ਹਾਸੀ ਜੋਗ ਹੈ, ਅਰ ਸਾਬਤ ਕਰਦਾ ਹੈ ਕਿ ਉਨ੍ਹਾਂ ਦੇ ਹਠ ਧਰਮੀ ਨਾਲ ਯਾ ਅਗਯਾਨਤਾ ਨਾਲ ਇਹ ਨੋਟ ਦਿੱਤਾ ਹੈ।

<u>ਚਲਦਾ</u>

----0----

ਲੜੀਵਾਰ
ਕਿਸ਼ਤ 16

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

## ਬੌਧਿਕ ਦਲੇਰੀ

ਕੇਸਰੀ ਜੀ ਦੀ ਬੌਧਿਕ ਦਲੇਰੀ ਦੀਆਂ ਕਈ ਉਦਾਹਰਣਾਂ ਮਿਲਦੀਆਂ ਹਨ। ਇੱਥੇ ਇਕ ਉਦਾਹਰਣ ਦੇਣੀ ਹੀ ਕਾਫੀ ਹੈ। ਸੱਤ ਸਾਦਿਕ ਨਾਂ ਦੀ ਪੁਸਤਕ ਵਿੱਚ ਇਕ ਖੰਡ ਭਾਈ ਬਹਿਲੋ ਬਾਰੇ ਹੈ। ਕੇਸਰੀ ਜੀ ਨੇ ਇਸ ਵਿਸ਼ੇ ਬਾਰੇ ਆਪਣੀ ਜਾਣਕਾਰੀ ਦਾ ਇਕ ਸੋਮਾ ਕਵੀ ਸੰਤੋਖ ਸਿੰਘ ਦੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਨੂੰ ਲਿਆ ਹੈ। ਕੇਸਰੀ ਜੀ ਸੱਤ ਸਾਦਿਕ ਵਿੱਚ ਇਕ ਥਾਂ ਲਿਖਦੇ ਹਨ:

" ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਖਾਲਸਾ ਪੰਥ ਦੇ ਇਤਿਹਾਸ ਦਾ ਪਹਾੜ ਹੈ, ਜਿਸ ਦੇ ਪੇਟ ਵਿੱਚ ਅਨੇਕਾਂ ਅਣਮੁੱਲੇ ਰਤਨਾਂ ਦੀਆਂ ਖਾਣਾਂ ਹਨ। "

ਅੱਗੇ ਜਾ ਕੇ, ਕੇਸਰੀ ਜੀ ਕਵੀ ਸੰਤੋਖ ਸਿੰਘ ਵੱਲੋਂ ਦੱਸੀ ਸਾਖੀ ਨਾਲ ਪੂਰੀ ਤਰ੍ਹਾਂ ਸਹਿਮਤ ਨਾ ਹੋਵੇ। ਤਦ ਉਨ੍ਹਾਂ ਨੇ ਬੌਧਿਕ ਦਲੇਰੀ ਤੋਂ ਕੰਮ ਲੈ ਕੇ ਹੇਠ ਦਿੱਤੀਆਂ ਤੁਕਾਂ ਲਿਖੀਆਂ:

ਗੁਰ ਪ੍ਰਤਾਪ ਵਿੱਚ ਪਤਾ ਨਹੀਂ ਹੈ, ਕਿਉਂ ਖਿਆਲ ਇਹ ਲਿਤੇ
।
ਕੁਲ ਦੇਸ਼ ਦੇ ਭੂਤ ਪ੍ਰੇਤ ਜੋ, ਬਹਿਲੋ ਨੂੰ ਸੀ ਦਿਤੇ।
ਸਤਿਗੁਰ ਜੀ ਨੇ ਖੁਸ਼ ਹੋ ਕਹਿਆ, ਕੰਬਲ ਚਾ ਬਿਛਾਉ।
ਕੁਲ ਜਗਤ ਦੇ ਭੂਤ ਪ੍ਰੇਤ ਜੋ, ਇਸ ਵਿੱਚ ਬੰਨ੍ਹ ਉਠਾਉ।
ਉੱਤਰ ਦਿਸਦਾ ਲੜ ਸੀ ਛੁੱਟਾ, ਇਸ ਦਿਸ ਤੇ ਸਭ ਛੁੱਟੇ।
ਤਿੰਨ ਦਿਸ਼ਾ ਤੇ ਬੰਨ੍ਹ ਪੋਟ ਵਿੱਚ, ਭਲੀ ਭਾਂਤ ਸਨ ਘੁੱਟੇ।
ਲੰਮੀ ਇਹ ਕਹਾਣੀ ਲਿਖੀ, ਨਾ ਇਸ ਦਾ ਫਲ ਦਿੱਸੇ।
ਖਬਰੇ ਕਿਉਂ ਇਹ ਭਾਈ ਸਾਹਿਬ, ਹੈਨ ਵਧਾਏ ਕਿੱਸੇ।

## ਕੇਸਰੀ ਜੀ ਦਾ ਸਿਦਕ, ਸਿਰੜ ਤੇ ਲਗਨ

ਕੇਸਰੀ ਜੀ ਸਿਦਕ, ਸਿਰੜ, ਲਗਨ ਜਿਹੇ ਗੁਣਾਂ ਦੇ ਮੁਜੱਸਮਾ ਸਨ। ਉਹ ਸਾਰੀ ਉਮਰ ਸਿੱਖੀ-ਪ੍ਰਚਾਰ, ਸਾਹਿੱਤ-ਰਚਨਾ, ਵਿੱਦਿਆ-ਪ੍ਰਚਾਰ, ਸਮਾਜ-ਸੁਧਾਰ ਦੇ ਰਾਹ ਉੱਤੇ ਚੱਲਦੇ ਰਹੇ। ਰਿਆਸਤ ਪਟਿਆਲਾ ਦੀ ਨੌਕਰੀ ਕੀਤੀ ਪਰ ਅਕਾਲੀ ਲਹਿਰ ਨਾਲ ਹਮਦਰਦੀ ਹੋਈ ਤਾਂ ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਇਸ ਤੋਂ ਪੂਰਵ ਫੌਜ ਦੀ ਨੌਕਰੀ ਵੀ ਕੁਝ ਇਸੇ ਭਾਂਤ, ਕਿਸੇ ਵਡੇਰੇ ਆਦਰਸ਼ ਲਈ ਛੱਡ ਦਿੱਤੀ ਸੀ।

ਜਦੋਂ ਉਹ ਸੰਖਿਆ ਕੋਸ਼ ਦੇ ਖਰੜੇ ਨੂੰ ਆਖਰੀ ਛੋਹਾਂ ਦੇ ਰਹੇ ਸਨ ਤਾਂ ਉਨ੍ਹਾਂ ਦੀਆਂ ਅੱਖਾਂ ਵਿੱਚ ਮੋਤੀਆ ਉੱਤਰ ਆਇਆ। ਤਦ ਵੀ ਆਪਣੀ ਤੇਜ਼ ਯਾਦਾਸ਼ਤ ਦੇ ਸਹਾਰੇ ਕਿਸੇ ਨਾ ਕਿਸੇ ਪੜ੍ਹ-ਲਿਖ ਸਕਣ ਵਾਲੇ ਵਿਅਕਤੀ ਦੀ ਸਹਾਇਤਾ ਲੈ ਕੇ ਇਹ ਕਾਰਜ ਨੇਪਰੇ ਚਾੜ੍ਹਦੇ ਰਹੇ।

## ਦੂਜਿਆਂ ਨੂੰ ਪ੍ਰੇਰਨਾ ਅਤੇ ਉਤਸ਼ਾਹ ਦੇਣਾ

ਕੇਸਰੀ ਜੀ ਦੀ ਸ਼ਖ਼ਸ਼ੀਅਤ ਦਾ ਇਕ ਮਨੋਹਰ ਪੱਖ ਇਹ ਸੀ ਕਿ ਉਹ ਦੂਜਿਆਂ ਨੂੰ ਪ੍ਰੇਰਨਾ ਦਿੰਦੇ ਰਹਿੰਦੇ ਸਨ। ਉਨ੍ਹਾਂ ਦੇ ਪਰਿਵਾਰ ਦੀ ਮਿਸਾਲ ਹੀ ਲਈਏ, ਉਹ ਆਪਣੀ ਪਤਨੀ ਨੂੰ ਕਾਵਿ-ਰਚਨਾ ਅਤੇ ਸੰਗੀਤ ਦੇ ਅਭਿਆਸ ਲਈ ਪ੍ਰੇਰਦੇ। ਆਪਣੇ ਪੋਤਿਆਂ-ਦੋਹਤਿਆਂ ਨੂੰ ਕੁਝ ਲਿਖਣ ਲਈ ਪ੍ਰੇਰਦੇ। ਕਿਸੇ ਇਕੱਠ ਦੇ ਸਾਹਮਣੇ ਬੋਲਣ ਲਈ ਉਤਸ਼ਾਹ ਦਿੰਦੇ। ਇਸ ਸੰਬੰਧ ਵਿੱਚ ਰਣਜੋਧ ਸਿੰਘ ਗਿੱਲ ਨੇ ਆਪਣਾ ਇਕ ਅਨੁਭਵ ਦੱਸਿਆ ਹੈ: "ਮੈਂ ਹਸਨਪੁਰ ਗਿਆ ਹੋਇਆ ਸਾਂ, ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਉਤਸਵ ਦਾ ਮੌਕਾ ਸੀ। ਨਾਨਾ ਜੀ ਮੈਨੂੰ ਪੁੱਛਣ ਲੱਗੇ ਕਿ ਤੂੰ ਗੁਰਦੁਆਰੇ ਵਿੱਚ ਇਸ ਮੌਕੇ 'ਤੇ ਕਵਿਤਾ ਨਹੀਂ ਬੋਲੇਂਗਾ?" ਮੈਂ ਕਿਹਾ ਮੇਰੇ ਕੋਲ ਕੋਈ ਕਵਿਤਾ ਹੈ ਹੀ ਨਹੀਂ। ਇਸ ਗੱਲ 'ਤੇ ਉਨ੍ਹਾਂ ਨੇ ਕਿਹਾ, "ਬੇਟਾ ਮੈਂ ਤੇਰੇ ਲਈ ਹੁਣੇ ਕਵਿਤਾ ਲਿਖ ਦੇਂਦਾ ਹਾਂ। ਉਸ ਕਵਿਤਾ ਦੀਆਂ ਮੁੱਢਲੀਆਂ ਦੋ ਸਤਰਾਂ ਮੈਨੂੰ 55-56 ਵਰ੍ਹੇ ਬਾਦ ਅੱਜ ਵੀ ਚੇਤੇ ਹਨ:

ਪੋਹ ਸੁਦੀ ਸਪਤਮੀ ਆਈ ਏ, ਪਤਝੜ 'ਚ ਬਸੰਤ ਲਿਆਈ ਏ।

ਕੇਸਰੀ ਜੀ ਛੋਟੀ ਉਮਰ ਤੋਂ ਹੀ ਜਪੁਜੀ ਤੇ ਹੋਰ ਬਾਣੀਆਂ ਦਾ ਪਾਠ ਕਰਦੇ ਸਨ। ਰਣਜੋਧ ਸਿੰਘ ਗਿੱਲ ਅਨੁਸਾਰ ਹੀ, "ਫਿਰ ਉਨ੍ਹਾਂ ਨੂੰ ਅੱਖਾਂ ਦਾ ਉਪਰੇਸ਼ਨ ਕਰਾਉਣਾ ਪਿਆ। ਉਨ੍ਹਾਂ ਦਿਨਾਂ ਵਿੱਚ ਓਪਰੇਸ਼ਨ ਅੱਜ-ਕੱਲ੍ਹ ਜਿਹੀਆਂ ਆਧੁਨਿਕ

ਤਕਨੀਕਾਂ ਨਾਲ ਨਹੀਂ ਸਨ ਹੁੰਦੇ। ਸੋ, ਉਪਰੇਸ਼ਨ ਉਪਰੰਤ ਇਕੱਲਾਪਣ ਤੇ ਕੁਝ ਨਾ ਕਰ ਸਕਣ ਦੀ ਬੇਬਸੀ ਨੇ ਉਨ੍ਹਾਂ ਨੂੰ ਹਿਲਾ ਕੇ ਰੱਖ ਦਿੱਤਾ। ਉਹ ਕੁਝ ਉਦਾਸ ਜਿਹੇ ਰਹਿਣ ਲੱਗ ਪਏ। ਮੇਰੀ ਬੀਬੀ ਨੂੰ ਕਹਿੰਦੇ ਸਨ ਕਿ ਸ਼ਾਇਦ ਮੇਰਾ ਵਕਤ ਨਜ਼ਦੀਕ ਆ ਗਿਆ ਹੈ ਕਿਉਂਕਿ ਅੱਜ-ਕੱਲ ਮੇਰਾ ਨਿਤਨੇਮ ਪੂਰਾ ਨਹੀਂ ਹੁੰਦਾ।" ਜਾਣੋ, ਉਨ੍ਹਾਂ ਨੂੰ ਆਪਣੇ ਅੰਤਿਮ ਸਮੇਂ ਦਾ ਅਨੁਮਾਨ ਹੋ ਗਿਆ ਸੀ। ਇਸ ਤੋਂ ਕੁਝ ਸਮਾਂ ਬਾਅਦ ਹੀ ਉਨ੍ਹਾਂ ਦਾ ਦੇਹਾਂਤ ਹੋ ਗਿਆ ਸੀ।

### ਬਜ਼ੁਰਗ ਕੇਸਰੀ ਜੀ ਦਾ ਬਾਲ ਹਿਰਦਾ

ਰਣਜੋਧ ਸਿੰਘ ਗਿੱਲ ਨੇ ਆਪਣੇ ਨਾਨਾ ਜੀ ਦੀ ਸ਼ਖਸ਼ੀਅਤ ਦੇ ਉਪਰੋਕਤ ਪੱਖ ਨੂੰ ਦਰਸਾਉਂਦੀ ਇਕ ਯਾਦ ਮੇਰੇ ਨਾਲ ਸਾਂਝੀ ਕੀਤੀ। ਘਰ ਦੇ ਵਿਹੜੇ ਵਿੱਚ ਕਈ ਬੱਚੇ ਖੇਡ ਰਹੇ ਸਨ। ਕੇਸਰੀ ਜੀ ਨੂੰ ਆਪਣੀ ਐਨਕ ਨਹੀਂ ਸੀ ਲੱਭ ਰਹੀ। ਤਦੇ ਇਕ ਬੱਚਾ ਉਨ੍ਹਾਂ ਦੀ ਐਨਕ ਚੁੱਕੀਂ ਆਇਆ, "ਲਓ, ਤੁਹਾਡੀ ਨੈਣਕ।" ਬਾਕੀ ਬੱਚੇ 'ਨੈਣਕ' ਸ਼ਬਦ ਨੂੰ ਸੁਣ ਕੇ ਖੂਬ ਹੱਸੇ। ਐਪਰ ਕੇਸਰੀ ਜੀ ਨੇ ਕਿਹਾ ਕਿ ਪੁੱਤਰ ਜੋ ਤੂੰ ਬੋਲਿਆ ਹੈ, ਠੀਕ ਹੈ। ਨੈਣਾਂ ਉੱਤੇ ਲੱਗਣ ਵਾਲੀ 'ਨੈਣਕ' ਹੀ ਤਾਂ ਹੋਈ। ਇਸੇ ਤਰ੍ਹਾਂ, ਘਰ ਦੇ ਨੇੜੇ ਇਕ ਟੋਭੇ ਨੂੰ ਵੇਖ ਕਿਸੇ ਬੱਚੇ ਨੇ ਬੋਲਿਆ: 'ਡੋਬਾ'। ਕੇਸਰੀ ਜੀ ਨੇ ਹੱਸਦੇ ਹੋਏ ਕਿਹਾ, "ਪੁੱਤਰ ਇਹ ਵੀ ਠੀਕ ਹੈ। ਜੋ ਡੋਬ ਦੇਵੇ ਉਹ 'ਡੋਬਾ' ਹੀ ਤਾਂ ਹੋਇਆ।" ਕੇਸਰੀ ਜੀ ਸਮਝਦੇ ਸਨ ਕਿ ਬੱਚਿਆਂ ਨੇ ਵੱਡੇ ਹੋ ਕੇ ਠੀਕ ਉਚਾਰਨ ਆਪੇ ਸਿੱਖ ਲੈਣਾ ਹੈ। ਹੁਣ ਉਨ੍ਹਾਂ ਦਾ ਦਿਲ ਨਹੀਂ ਤੋੜਨਾ ਚਾਹੀਦਾ।

### ਕੇਸਰੀ ਜੀ ਦਾ ਆਪਣੇ ਪਿੰਡ ਨਾਲ ਪਿਆਰ

ਕੇਸਰੀ ਜੀ ਨੇ ਆਪਣੀਆਂ ਲਿਖਤਾਂ ਰਾਹੀਂ ਗੁਰੂ ਗ੍ਰੰਥ ਸਾਹਿਬ ਦਾ ਸੁਨੇਹਾ ਲੋਕਾਈ ਤੀਕ ਪਹੁੰਚਾਉਣ ਦਾ ਯਤਨ ਕੀਤਾ। ਉਦੋਂ ਛੋਟੇ ਪਿੰਡਾਂ ਵਿੱਚ ਗੁਰਦੁਆਰੇ ਆਮ ਨਹੀਂ ਸਨ। ਹਸਨਪੁਰ ਵੀ ਗੁਰਦੁਆਰਾ ਨਹੀਂ ਸੀ। ਰਣਜੋਧ ਸਿੰਘ ਗਿੱਲ ਦੇ ਦੱਸਣ ਅਨੁਸਾਰ ਕੇਸਰੀ ਜੀ ਨੇ ਛੇ ਬਿਸਵੇ ਜ਼ਮੀਨ ਆਪਣੇ ਕੋਲੋਂ ਦੇ ਕੇ ਪਿੰਡ ਵਿੱਚ ਗੁਰਦੁਆਰਾ ਉਸਰਵਾਇਆ। ਇਸ ਤਰ੍ਹਾਂ, ਪਿੰਡ ਵਿੱਚ ਸਵੇਰ-ਸ਼ਾਮ ਅਤੇ ਗੁਰਪੁਰਬਾਂ ਦੇ ਮੌਕੇ ਗੁਰਬਾਣੀ ਦਾ ਪ੍ਰਵਾਹ ਹੋਣ ਲੱਗਿਆ।

### ਦੰਭ ਵਿਰੋਧੀ

ਕੇਸਰੀ ਜੀ ਕਿਸੇ ਵੀ ਕਿਸਮ ਦੇ ਦੰਭ ਦੇ ਸਖਤ ਖਿਲਾਫ ਸਨ। ਉਹ ਸਮਝਦੇ ਸਨ ਕਿ ਇਸ ਤਰ੍ਹਾਂ ਭੋਲੇ ਭਾਲੇ ਲੋਕਾਂ ਨੂੰ ਨੁਕਸਾਨ ਪਹੁੰਚਦਾ ਹੈ। ਉਂਜ ਕੇਸਰੀ ਜੀ ਸ਼ਾਂਤ ਸੁਭਾਅ ਦੇ ਮਾਲਕ ਸਨ ਪਰ ਦੰਭੀ ਮਨੁੱਖ ਨੂੰ ਵੇਖ ਕੇ ਉਨ੍ਹਾਂ ਨੂੰ ਗੁੱਸਾ ਬਹੁਤ ਆਉਂਦਾ ਸੀ। ਰਣਜੋਧ ਸਿੰਘ ਗਿੱਲ ਨੇ ਇਸ ਸੰਬੰਧੀ ਇਕ ਛੋਟੀ ਜਿਹੀ ਘਟਨਾ ਦੱਸੀ ਹੈ: "ਮੈਨੂੰ ਯਾਦ ਹੈ ਇਕ ਵਾਰ ਇਕ ਸਪੇਰਾ ਆਇਆ ਤੇ ਕਹਿਣ ਲੱਗਾ ਕਿ ਬਾਬਾ ਜੀ ਤੁਹਾਡੇ ਘਰ ਵਿੱਚ ਸੱਪ ਹੈ ਤੇ ਉਹ ਬੀਨ ਵਜਾ ਕੇ ਕੱਢ ਦੇਵੇਗਾ। ਉਸ ਕਿਹਾ ਕਿ ਮੈਂ ਇੱਥੇ ਗੋਲ ਦਾਇਰੇ ਵਿੱਚ ਬੈਠ ਕੇ ਬੀਨ ਵਜਾਵਾਂਗਾ ਅਤੇ ਸੱਪ ਆਪੇ ਆਏਗਾ ਬਾਹਰ। ਨਾਨਾ ਜੀ ਖੇਤ 'ਚੋਂ ਆਏ ਸਨ। ਉਹ ਸਪੇਰੇ ਦੀ ਗੱਲ ਮੰਨ ਗਏ। ਸਪੇਰੇ ਨੇ ਦਾਇਰਾ ਉਲੀਕ ਲਿਆ ਤੇ ਬੀਨ ਵਜਾਉਣੀ ਸ਼ੁਰੂ ਕੀਤੀ। ਫਿਰ ਉਹ ਅਚਾਨਕ ਦੌੜ ਕੇ ਅੰਦਰ ਵੜ ਗਿਆ ਤੇ ਹੱਥ ਸੱਪ ਫੜ ਲਿਆਇਆ। ਨਾਨਾ ਜੀ ਦੇ ਹੱਥ ਕੁਲਹਾੜੀ ਸੀ। ਉਸ ਨੇ ਡੰਡੇ ਨਾਲ ਸਪੇਰੇ ਦੀ ਕੁਟਾਈ ਕਰਨੀ ਸ਼ੁਰੂ ਕਰ ਦਿੱਤੀ ਕਿ ਉਹ ਕਾਰ ਛੱਡ ਕੇ ਅੰਦਰ ਕਿਉਂ ਵੜਿਆ। ਨਾਲੇ ਨਾਨਾ ਜੀ ਪੁੱਛਣ, 'ਦੱਸ ਸੱਪ ਕਿਥੋਂ ਆਇਆ?' ਫਿਰ ਕੀ ਸੀ ਉਹ ਮੰਨ ਗਿਆ ਕਿ ਇਹ ਸੱਪ ਉਸ ਦੇ ਕੋਲ ਹੀ ਸੀ। ਤਦ ਨਾਨਾ ਜੀ ਨੇ ਉਸ ਸਪੇਰੇ ਨੂੰ ਪਿੰਡ ਦੀ ਜੂਹ ਤੋਂ ਬਾਹਰ ਕੱਢ ਕੇ ਹੀ ਦਮ ਲਿਆ।"

### ਕੇਸਰੀ ਜੀ ਦਾ ਪੰਥ ਪਿਆਰ

ਕੇਸਰੀ ਜੀ ਦੇ ਜੀਵਨ ਅਤੇ ਸਾਹਿੱਤ ਰਚਨਾ ਦਾ ਕੇਂਦਰੀ ਧੁਰਾ ਉਨ੍ਹਾਂ ਦਾ ਪੰਥ ਪਿਆਰ ਰਿਹਾ ਹੈ। ਉਨ੍ਹਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ਼ ਸੀ ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਅਨੁਸਾਰ ਸਫਲ ਜੀਵਨ ਬਿਤਾਇਆ ਜਾ ਸਕਦਾ ਹੈ। ਵਿਅਕਤੀ, ਉਸ ਦੇ ਪਰਿਵਾਰ ਅਤੇ ਸਮਾਜ ਨੂੰ ਦਰਪੇਸ਼ ਸਮੱਸਿਆਵਾਂ ਦਾ ਨਿਧਾਨ ਵੀ ਸਿੱਖੀ ਜੀਵਨ ਜਾਂਚ ਨੂੰ ਅਪਣਾਇਆ ਹੋ ਸਕਦਾ ਹੈ। ਇਸ ਲਈ ਕੇਸਰੀ ਜੀ ਥਾਂ ਪੁਰ ਥਾਂ ਜ਼ੋਰ ਦਿੰਦੇ ਹਨ ਕਿ ਸਾਨੂੰ ਆਪਣੀ ਅਮੀਰ ਵਿਰਾਸਤ ਨੂੰ ਨਹੀਂ ਭੁੱਲਣਾ ਚਾਹੀਦਾ।

### ਵਿਨੋਦ ਅਤੇ ਵਿਅੰਗ

ਕੇਸਰੀ ਜੀ ਦੀਆਂ ਪ੍ਰਾਪਤ ਲਿਖਤਾਂ ਤੋਂ ਉਨ੍ਹਾਂ ਦੇ ਵਿਨੋਦੀ ਸੁਭਾਅ ਦਾ ਵੀ ਪਤਾ ਲੱਗਦਾ ਹੈ। ਉਹ ਆਪਣੀ ਲਿਖਤ ਵਿੱਚ ਜ਼ਰੂਰਤ ਅਨੁਸਾਰ ਸਹਿਜ ਹੀ ਹਾਸ ਰਸ ਦਾ ਰੰਗ ਭਰ ਦਿੰਦੇ ਸਨ। ਇਸ ਸੰਬੰਧੀ ਉਨ੍ਹਾਂ ਦੀਆਂ ਕਈ ਰਚਨਾਵਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। 'ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥' ਨਾਂ ਦੀ ਲਿਖਤ ਜੋ ਕਿ ਲਘੂ-ਇਕਾਂਗੀ ਆਖਿਆ ਜਾ ਸਕਦਾ ਹੈ, ਵਿੱਚ ਉਨ੍ਹਾਂ ਨੇ ਸਾਧਾਰਨ ਮਨੁੱਖਾਂ ਦਾ ਖੂਨ ਪੀਣ ਵਾਲੇ ਸਵਾਰਥੀ ਤੱਤਾਂ ਨੂੰ

ਪਿੱਸੂਆਂ, ਖਟਮਲਾਂ ਅਰਥਾਤ ਮਾਂਕਣੂੰਆਂ ਤੋਂ ਵੀ ਭੈੜਾ ਦੱਸਿਆ ਹੈ। ਇਕ ਸੁਨੇਹਾ ਦੇਣ ਲਈ, ਕੇਸਰੀ ਜੀ ਨੇ ਇਕ ਅਹਿਲਕਾਰ ਅਤੇ ਇਕ ਮਾਂਕਣੂੰ ਵਿਚਕਾਰ ਬੜਾ ਦਿਲਚਸਪ ਵਾਰਤਾਲਾਪ ਉਸਾਰਿਆਂ ਹੈ। ਸਮਾਜਿਕ ਮਸਲੇ ਬਾਰੇ ਇੰਨੀ ਤਿੱਖੀ ਚੋਭ ਨੂੰ ਵੀ ਉਨ੍ਹਾਂ ਨੇ ਵਿਨੋਦੀ ਜੁਗਤ ਰਾਹੀਂ ਪੇਸ਼ ਕਰ ਦਿੱਤਾ ਹੈ। 'ਮੈਂ ਦੇਖੂੰਗੀ ਹੀਰ ਸਿਆਲ' ਅਤੇ 'ਸ਼ਰਾਬੀ ਵੱਲੋਂ ਅਸੀਸ' ਕਵਿਤਾਵਾਂ ਵਿੱਚ ਵੀ ਕੇਸਰੀ ਜੀ ਦਾ ਵਿਅੰਗ ਵੇਖਣ ਵਾਲਾ ਹੈ। ਕਮਾਲ ਦੀ ਗੱਲ ਇਹ ਹੈ ਕਿ ਕੇਸਰੀ ਜੀ ਦੀਆਂ ਅਜਿਹੀਆਂ ਰਚਨਾਵਾਂ, ਕਿਸੇ ਮਨੋਰੰਜਨ ਲਈ ਨਹੀਂ, ਬਲਕਿ ਸਮਾਜਿਕ ਸਰੋਕਾਰਾਂ ਵਾਲੀਆਂ ਹਨ।

**ਕਲਮਕਾਰ ਗੁਰਬਖਸ਼ ਸਿੰਘ ਕੇਸਰੀ ਦੀ ਅਹਿਮੀਅਤ**

ਕੇਸਰੀ ਜੀ ਬਾਰੇ ਲਿਖਦਿਆਂ ਮੈਂ ਆਪਣੇ ਆਪ ਨੂੰ ਇਕ ਸਵਾਲ ਬਾਰ ਬਾਰ ਕਰਦਾ ਰਿਹਾ ਹਾਂ। ਸਵਾਲ ਇਹ ਕਿ ਅੱਧੀ ਸਦੀ ਤੋਂ ਵੱਧ ਸਮਾਂ ਕੇਸਰੀ ਜੀ ਦੇ ਦੇਹਾਂਤ ਨੂੰ ਹੋ ਗਿਆ ਹੈ। ਬਹੁਤੇ ਲੋਕ ਉਨ੍ਹਾਂ ਨੂੰ ਭੁੱਲ ਭੁਲਾ ਗਏ ਹਨ। ਫਿਰ ਉਨ੍ਹਾਂ ਦੀਆਂ ਲਿਖਤਾਂ ਨੂੰ ਲੱਭਣ ਅਤੇ ਸੰਭਾਲਣ ਦਾ ਤਰੱਦਦ ਕਿਉਂ? ਕੇਸਰੀ ਜੀ ਦੇ ਜੀਵਨ, ਲਿਖਤਾਂ ਅਤੇ ਸ਼ਖਸੀਅਤ ਬਾਰੇ ਲਿਖਣ ਲਈ ਸਮਾਂ ਕਿਉਂ ਲਾਇਆ ਜਾਵੇ ?

ਫਿਰ ਮੈਂ ਇਸ ਸਵਾਲ ਦਾ ਉੱਤਰ ਦੇਣ ਦਾ ਯਤਨ ਕਰਦਾ ਹਾਂ। ਪੁਆਧ ਦੇ ਇਸ ਖਿੱਤੇ ਵਿੱਚ ਸਾਹਿੱਤਕ ਦਾ ਕਾਰਜ ਬਹੁਤਾ ਨਹੀਂ ਹੋਇਆ। ਕਈ ਕਾਰਨ ਹਨ ਜਿਨ੍ਹਾਂ ਬਾਰੇ ਇੱਥੇ ਗੱਲ ਕਰਨ ਦੀ ਗੁੰਜਾਇਸ਼ ਨਹੀਂ ਹੈ। ਗਿਆਨੀ ਦਿੱਤ ਸਿੰਘ, ਭਗਤ ਆਸਾ ਰਾਮ ਅਤੇ ਬਾਰ ਤੋਂ ਆ ਕੇ ਇਸ ਖਿੱਤੇ ਵਿੱਚ ਵੱਸੇ ਕਹਾਣੀਕਾਰ ਨੌਰੰਗ ਸਿੰਘ ਆਦਿ ਕੁਝ ਨਾਂ ਹੀ ਸਾਡੇ ਕੋਲ ਹਨ। ਫਿਰ ਇਸ ਮਿੱਟੀ ਦੀ ਦੇਣ ਗੁਰਬਖਸ਼ ਸਿੰਘ ਕੇਸਰੀ ਹਨ। ਉਨ੍ਹਾਂ ਦੀਆਂ ਲਿਖਤਾਂ ਵਿੱਚ ਇਸ ਇਲਾਕੇ ਦੀ ਗੰਧ ਹੈ, ਜਾਣੋ ਇਹ ਖਿੱਤਾ ਹੀ ਉਨ੍ਹਾਂ ਦੀਆਂ ਲਿਖਤਾਂ ਵਿੱਚ ਬੋਲ ਪਿਆ ਹੈ, ਜਿਵੇਂ ਪਹਿਲਾਂ ਭਗਤ ਆਸਾ ਰਾਮ ਦੀਆਂ ਬੋਲੀਆਂ ਵਿੱਚ ਲੋਕ-ਆਤਮਾ ਬੋਲ ਪਈ ਸੀ। ਸੋ, ਜਦ ਕਦੇ ਇਸ ਖਿੱਤੇ ਦਾ ਸਾਹਿੱਤਕ ਅਤੇ ਸੱਭਿਆਚਾਰਕ ਇਤਿਹਾਸ ਲਿਖਿਆ ਜਾਵੇਗਾ, ਤਦ ਜਾਪੇਗਾ ਜਿਵੇਂ ਕੇਸਰੀ ਜੀ ਨਾਲ ਚਿਰਾਂ ਦਾ ਪੈਦਾ ਹੋਇਆ ਖੱਪਾ ਪੂਰਿਆ ਗਿਆ ਹੈ। ਇਸ ਪ੍ਰਕਾਰ, ਕੇਸਰੀ ਜੀ ਦੇ ਲਿਖੇ ਦੀ ਇਤਿਹਾਸਿਕ ਮਹੱਤਤਾ ਬਣਦੀ ਹੈ।

ਦੂਜਾ, ਨੇੜਲੇ ਪਿੰਡ ਘੜੂੰਆਂ ਵਿੱਚ ਪਾਂਡੋਆਂ ਦੀ ਯਾਦ ਵਿੱਚ ਮੰਦਰ ਹਨ। ਇਹ ਪਿੰਡ ਅਜ਼ਾਦੀ ਦੀ ਤਹਿਰੀਕ ਦੀਆਂ ਸਰਗਰਮੀਆਂ ਦਾ ਵੀ ਕੇਂਦਰ ਰਿਹਾ ਹੈ। ਇਸ ਪਿੰਡ ਦੇ ਇਕ ਸ਼ਖਸ਼ ਸੁਰੈਣ ਸਿੰਘ ਧਨੋਆ ਪੰਜਾਬ ਦੇ ਚੀਫ਼ ਸੈਕਟਰੀ ਦੇ ਅਹੁਦੇ 'ਤੇ ਰਹੇ ਹਨ। ਸਿੰਘ ਸਭਾ ਲਹਿਰ ਦਾ ਇਸ ਪਿੰਡ ਵਿੱਚ ਚੋਖਾ ਪ੍ਰਭਾਵ ਰਿਹਾ ਹੈ। ਲਾਗਲਾ ਪਿੰਡ ਵੱਡੀ ਮੜੌਲੀ ਸ਼ਹੀਦ ਕਾਂਸ਼ੀ ਰਾਮ ਕਰਕੇ ਇਤਿਹਾਸ ਵਿੱਚ ਦਰਜ ਹੋਇਆ ਹੈ। ਕੇਸਰੀ ਜੀ ਦਾ ਪਿੰਡ ਹਸਨਪੁਰ ਇਸੇ ਆਲੇ-ਦੁਆਲੇ ਵਿੱਚ ਹੈ। ਕੇਸਰੀ ਜੀ ਵੀ ਧਨੋਆ ਗੋਤ ਦੇ ਜੱਟ ਸਨ। ਇਸ ਇਲਾਕੇ ਵਿੱਚ ਹੀ ਮੋਰਿੰਡਾ, ਚਮਕੌਰ ਸਾਹਿਬ, ਅਨੰਦਪੁਰ ਸਾਹਿਬ, ਕੀਰਤਪੁਰ, ਫ਼ਤਹਿਗੜ੍ਹ ਸਾਹਿਬ ਆਦਿ ਸਥਾਨ ਹਨ। ਇਹ ਛੇਵੇਂ, ਸੱਤਵੇ ਅਤੇ ਅੱਠਵੇਂ ਗੁਰੂ ਸਾਹਿਬਾਨ ਦੀਆਂ ਪਵਿੱਤਰ ਯਾਦਾਂ ਨੂੰ ਸਮੋਈ ਬੈਠੇ ਹਨ। ਦਸਵੇਂ ਸਿੱਖ ਗੁਰੂ ਗੋਬਿੰਦ ਸਿੰਘ, ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦੁਰ ਜੀ, ਮਾਤਾ ਗੁਜਰੀ ਜੀ ਅਤੇ ਚਾਰ ਸਾਹਿਬਜ਼ਾਦਿਆਂ ਦੀਆਂ ਕਰਨੀਆਂ ਅਤੇ ਕੁਰਬਾਨੀਆਂ ਦੀਆਂ ਪਵਿੱਤਰ ਯਾਦਗਾਰਾਂ ਵਜੋਂ ਵੀ ਸਾਰੇ ਜਹਾਨ ਵਿੱਚ ਇਹ ਸ਼ਖਸੀਅਤਾਂ ਦੀ ਸੋਭਾ ਨੂੰ ਗਾਂਵਿਆ ਹੈ। ਕੇਸਰੀ ਜੀ ਦਾ ਲੂੰਅ-ਲੂੰਅ ਸਿੱਖ ਇਤਿਹਾਸ ਦੇ ਇਸ ਖਿੱਤੇ ਨਾਲ ਜੁੜੇ ਵਰਕਿਆਂ ਨੂੰ ਨਤਮਸਤਕ ਹੋਇਆ ਹੈ। ਫਿਰ ਅਜਿਹੇ ਕੇਸਰੀ ਜੀ ਨੂੰ ਕੋਈ ਕਿਵੇਂ ਭੁੱਲੇ ?

ਕੇਸਰੀ ਜੀ ਦੇ ਪਿੰਡ ਨੂੰ ਜਾਂਦੇ ਕੱਚੇ ਰਾਹਾਂ ਉੱਤੇ ਪੰਜਾਬੀ ਦੇ ਮਹਾਨ ਸਾਹਿੱਤਕਾਰਾਂ ਦੇ ਕਦੇ ਪਦ-ਚਿੰਨ੍ਹ ਪਏ ਸਨ। ਕੇਸਰੀ ਜੀ ਦਾ ਪਿੰਡ ਪੰਜਾਬੀ ਦੇ ਉਨ੍ਹਾਂ ਪੰਜਾਬੀ ਪਿਆਰਿਆਂ ਲਈ ਡਾਖੀ ਖਿੱਚ ਰੱਖਦਾ ਸੀ। ਇਹ ਸਿਰਫ ਤੇ ਸਿਰਫ ਕੇਸਰੀ ਜੀ ਸਦਕਾ ਹੀ ਸੀ।

ਵੱਡੀ ਗੱਲ ਇਹ ਕਿ ਗੁਰਬਖਸ਼ ਸਿੰਘ ਕੇਸਰੀ ਸਿੰਘ ਸਭਾ ਲਹਿਰ ਦੇ ਅੰਤਲੇ ਪੜਾਅ ਦੇ ਪ੍ਰਤਿਨਿਧ ਸਾਹਿੱਤਕਾਰ ਹਨ। ਇਸ ਇਲਾਕੇ ਵਿੱਚ ਗਿਆਨੀ ਦਿੱਤ ਸਿੰਘ ਦੀ ਸੋਚ ਲਈ ਪ੍ਰਤਿਬੱਧਤਾ ਵਿਖਾਉਣ ਵਾਲੇ ਉਹ ਇਕੱਲੇ ਸ਼ਖਸ ਸਨ। ਕੀ ਹੋਇਆ ਜੇ ਕੇਸਰੀ ਜੀ ਦੀਆਂ ਚੰਦ ਪੁਸਤਕਾਂ ਹੀ ਬਚ ਪਾਈਆਂ ਹਨ। ਇਨ੍ਹਾਂ ਤੋਂ ਉਸ ਸਿਦਕੀ ਕਲਮਕਾਰ ਦੀ ਕਲਾ ਦਾ ਕੁਝ ਤਾਂ ਆਭਾਸ ਹੋ ਜਾਂਦਾ ਹੈ।

ਚਲਦਾ

----0----

*6 ਸਤੰਬਰ ਗਿਆਨੀ ਦਿੱਤ ਸਿੰਘ ਜੀ ਦੀ 116ਵੀਂ ਬਰਸੀ ਤੇ ਵਿਸ਼ੇਸ਼*

# ਬਹੁ-ਪੱਖੀ ਸਖਸ਼ੀਅਤ ਪੰਥ ਰਤਨ ਗਿਆਨੀ ਦਿੱਤ ਸਿੰਘ

*ਇਕਵਾਕ ਸਿੰਘ ਪੱਟੀ*
*9815024920*

ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਸਖਸ਼ੀਅਤ ਨੂੰ ਨਿਖਾਰਦੇ ਹੋਏ ਉਹਨਾਂ ਦੇ ਸਮਕਾਲੀ ਵਿਦਵਾਨ ਅਤੇ ਲੇਖਕ ਉਹਨਾਂ ਦੀ ਸਮਾਜ ਪ੍ਰਤੀ ਚਿੰਤਾ, ਦਰਦ ਅਤੇ ਕੌਮ ਪ੍ਰਤੀ ਕੀਤੀ ਗਈ ਸਖਤ ਘਾਲਣਾ ਦੇ ਬਦਲੇ ਵਿੱਚ ਆਪ ਜੀ ਲਈ 'ਸੁੱਤੀ ਕੌਮ ਜਗਾਉਣ ਵਾਲੇ' ਵਰਗੇ ਵਾਕ ਵਰਤਦੇ ਹਨ। ਗਿਆਨੀ ਦਿੱਤ ਸਿੰਘ ਜੀ ਦਾ ਜਨਮ 21 ਅਪ੍ਰੈਲ 1850 (ਕੁੱਝ ਵਿਦਵਾਨਾਂ ਦੇ ਮੱਤ ਅਨੁਸਾਰ 1853) ਨੂੰ ਪਿਤਾ ਬਾਬਾ ਦੀਵਾਨ ਦੇ ਘਰ ਅਤੇ ਮਾਤਾ ਰਾਮ ਕੌਰ ਦੀ ਕੁਖੋਂ ਪਿੰਡ ਨੰਦਪੁਰ ਕਲੌੜ, ਜਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਹੋਇਆ ਸੀ। ਆਪ ਦਾ ਬਚਪਨ ਦਾ ਨਾਮ ਦਿੱਤਾ ਰਾਮ ਸੀ ਜੋ ਬਾਅਦ ਵਿੱਚ ਆਪ ਜੀ ਦੀ ਵਿਦਵਤਾ ਦੇ ਝੰਡੇ ਗੱਡਣ ਤੋਂ ਬਾਅਦ ਗਿਆਨੀ ਦਿੱਤ ਸਿੰਘ ਵੱਜੋਂ ਮਸ਼ਹੂਰ ਹੋਇਆ।

ਆਪ ਸਿੰਘ ਸਭਾ ਲਹਿਰ ਦੇ ਮੋਢੀ ਆਗੂਆਂ ਵਿੱਚੋਂ ਸਨ। ਉਸਤੋਂ ਇਲਾਵਾ ਆਪ ਪੰਜਾਬੀ ਪੱਤਰਕਾਰੀ ਦੇ ਪਿਤਾਮਾ ਅਤੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਵਜੋਂ ਜਾਣੇ ਜਾਂਦੇ ਹਨ। ਸਾਹਿਤਕ ਖੇਤਰ ਵਿੱਚ ਆਪ ਜੀ ਨੇ ਲਗਭਗ 75 ਦੇ ਕਰੀਬ ਪੁਸਤਕਾਂ ਲਿਖੀਆਂ। ਬਤੌਰ ਇੱਕ ਸਫਲ ਭਾਸ਼ਣਕਾਰ (ਬੁਲਾਰੇ) ਵਜੋਂ ਵਿਸ਼ੇਸ਼ ਪਹਿਚਾਣ ਬਣਾਈ। ਸਮਾਜ ਵਿੱਚ ਚੱਲ ਰਹੇ ਧਰਮ ਦੇ ਨਾਂ ਉੱਤੇ ਕਰਮਕਾਂਡਾਂ/ਅੰਧਵਿਸ਼ਵਾਸ਼ਾਂ ਅਤੇ ਪਾਖੰਡਵਾਦ ਉੱਤੇ ਆਪਣੀ ਕਲਮ ਰਾਹੀਂ ਨਿਡਰਤਾ ਨਾਲ ਕਰਾਰੀ ਚੋਟ ਕਰਕੇ ਆਪ ਜੀ ਨੇ ਇੱਕ ਸਫਲ ਪੱਤਰਕਾਰ ਵੱਜੋਂ ਆਪਣੀ ਪਹਿਚਾਣ ਆਪ ਬਣਾਈ। ਬਤੌਰ ਸਮਾਜ ਸੁਧਾਰਕ ਆਪ ਨੇ ਜਾਤੀਵਾਦ ਉੱਤੇ ਹਮੇਸ਼ਾਂ ਦਲੇਰੀ ਨਾਲ ਸਪੱਸ਼ਟ ਲਫਜ਼ਾਂ ਨਾਲ ਕਟਾਕਸ਼ ਕੀਤਾ। ਸਾਰੀ ਉਮਰ ਆਪ ਜੀ ਨੇ ਸਮਾਜ ਸੁਧਾਰ ਲਈ ਕਲਮ ਨਾਲ, ਭਾਸ਼ਣਾਂ ਨਾਲ ਸੇਵਾ ਬੇਰੋਕ ਜਾਰੀ ਰੱਖੀ। ਸਾਧੂ ਦਇਆ ਨੰਦ ਨੂੰ ਤਿੰਨ ਵਾਰ ਵਿਚਾਰ ਚਰਚਾ ਵਿੱਚ ਹਰਾਉਣ ਤੋਂ ਬਾਅਦ ਆਪ ਜੀ ਦੀ ਵਿਦਵਤਾ ਅਤੇ ਲਿਆਕਤ ਦੀ ਗੂੰਜ ਹਰ ਪਾਸੇ ਗੂੰਜਣੀ ਸ਼ੁਰੂ ਹੋ ਗਈ। ਖਾਲਸਾ ਅਖਬਾਰ ਦੇ ਮਾਧਿਅਮ ਰਾਹੀਂ ਆਪ ਜੀ ਨੇ ਸਿੱਖ ਕੌਮ ਅਤੇ ਸਮਾਜ ਵਿੱਚ ਜਾਗਰੂਕਤਾ ਪੈਦਾ ਕੀਤੀ, ਉਹ ਆਪਣੀ ਮਿਸਾਲ ਆਪ ਹੈ। ਗੁਰਬਾਣੀ ਵਿਆਖਿਆਕਾਰ/ਟੀਕਾਕਾਰ ਅਤੇ ਇਤਿਹਾਸਕਾਰ ਦੇ ਤੌਰ ਤੇ ਆਪ ਜੀ ਦੀ ਪ੍ਰਾਪਤੀਆਂ ਅਤੇ ਖੋਜਾਂ ਅੱਜ ਵੀ ਵਿਦਿਆਰਥੀਆਂ ਅਤੇ ਜਗਿਆਸੂਆਂ ਲਈ ਚਾਨਣ ਮੁਨਾਰਾ ਹਨ।

ਸਿੱਖ ਪੰਥ ਦੀਆਂ ਸਿਰਮੌਰ ਸੰਸਥਾਵਾਂ ਅਤੇ ਅਦਾਰੇ ਜਿਵੇਂ ਸਿੰਘ ਸਭਾ ਲਹਿਰ, ਖ਼ਾਲਸਾ ਦੀਵਾਨ, ਖਾਲਸਾ ਸਕੂਲ ਅਤੇ ਕਾਲਜ, ਗੁਰਮਤਿ ਵਿਦਿਆਲੇ, ਗੁਰਮੁਖੀ ਅਖ਼ਬਾਰ, ਖ਼ਾਲਸਾ ਅਖਬਾਰ, ਸਿੰਘ ਸਭਾ ਲਾਹੌਰ ਦੇ ਉਸਰਈਆਂ ਅਤੇ ਸੰਚਾਲਕਾਂ ਵੱਜੋਂ ਆਪ ਜੀ ਦਾ ਨਾਮ ਮੁੱਖ ਰੂਪ ਵਿੱਚ ਸਾਹਮਣੇ ਆਉਂਦਾ ਹੈ। ਗੁਣਾਂ ਦੀ ਖਾਨ ਹੋਣ ਦੇ ਬਾਵਜੂਦ ਆਪ ਜੀ ਨੇ ਸਾਰਾ ਸਮਾਂ ਪੰਥ ਦੀ ਚੜ੍ਹਦੀ ਕਲਾ ਲਈ ਬਤੀਤ ਕੀਤਾ। ਆਪ ਆਪਣੇ ਸਾਥੀਆਂ ਪ੍ਰੋ. ਗੁਰਮੁੱਖ ਸਿੰਘ ਜੀ ਅਤੇ ਸ. ਜਵਾਹਰ ਸਿੰਘ ਕਪੂਰ ਦੇ ਸਾਂਝੇ ਸਹਿਯੋਗ ਸਦਕਾ ਹਮੇਸ਼ਾਂ ਹੀ ਹਰ ਖੇਤਰ ਵਿੱਚ ਪ੍ਰਾਪਤੀਆਂ ਕਰਦੇ ਗਏ ਅਤੇ ਆਪਣੀ ਵਿਦਵਤਾ ਦੇ ਮੀਲ ਪੱਥਰ ਸਥਾਪਿਤ ਕਰਦੇ ਗਏ।

ਬਿਨ੍ਹਾਂ ਸ਼ੱਕ ਆਪ ਜੀ ਦੀ ਦਲੇਰੀ, ਜੁਅਰੱਤ ਅਤੇ ਸੱਚ ਦੇ ਮੁੱਦਈ ਹੋਣ ਕਰਕੇ ਆਪ ਜੀ ਨੂੰ ਪੰਥ ਵਿਰੋਧੀਆਂ ਅਤੇ ਸਮਾਜ ਵਿਰੋਧੀ ਲੋਕਾਂ ਦੇ ਵਿਰੋਦ ਦਾ ਸਾਹਮਣਾ ਵੀ ਕਰਨਾ ਪਿਆ। ਇੱਥੋਂ ਤੱਕ ਕਿ ਆਪ ਜੀ ਵਿਰੁੱਧ ਅਕਾਲ ਤਖਤ ਸਾਹਿਬ ਦੀ ਦੁਰਵਰਤੋਂ ਕਰਕੇ ਅਖੌਤੀ ਹੁਕਮਨਾਮੇ

ਵੀ ਜਾਰੀ ਕਰਵਾਏ ਗਏ ਅਤੇ ਖਾਲਸਾ ਅਖਬਾਰ ਬੰਦ ਕਰਵਾਉਣ ਲਈ ਅਤੇ ਆਪ ਜੀ ਨੂੰ ਮਾਨਸਿਕ ਤੌਰ ਤੇ ਪ੍ਰੇਸ਼ਾਨ ਕਰਨ ਲਈ ਅਦਾਲਤੀ ਮੁੱਕਦੇ ਵੀ ਆਪ ਵਿਰੁੱਧ ਚਲਾਏ ਗਏ। ਇਸ ਸੱਭ ਕਾਸੇ ਦੇ ਬਾਵਜੂਦ ਆਪ ਜੀ ਕਦੇ ਨਾ ਡੋਲੇ ਅਤੇ ਆਪ ਸਮੇਂ 'ਤੇ ਚੱਲ ਰਹੇ ਹਰ ਮੁੱਦੇ ਅਤੇ ਹਰ ਵਿਸ਼ੇ ਉੱਤੇ ਖੁੱਲ ਕੇ ਵਿਚਾਰ ਦਿੰਦੇ ਸਨ, ਭਾਵੇਂ ਉਹ ਧਰਮ ਨਾਲ ਜੁੜਿਆ ਹੁੰਦਾ ਸੀ, ਰਾਜਨੀਤੀ ਨਾਲ ਜਾਂ ਫਿਰ ਸਮਾਜ ਦੇ ਕਿਸੇ ਵੀ ਵਰਗ/ਹਿੱਸੇ ਨਾਲ ਜੁੜਿਆ ਹੁੰਦਾ ਸੀ, ਆਪ ਆਪਣੀ ਗੱਲ ਬੜੇ ਸਪੱਸ਼ਟ ਲਫਜ਼ਾਂ ਵਿੱਚ ਲੋਕਾਂ ਸਾਹਮਣੇ ਰੱਖਦੇ ਸਨ ਅਤੇ ਉਹਨਾਂ ਨੂੰ ਸੁਚੇਤ ਕਰਦੇ ਸਨ। ਹਰ ਚਲੰਤ ਮਸਲੇ ਤੋਂ ਬਿਨ੍ਹਾਂ ਆਪ ਜੀ ਨੇ ਗੁਰੂ ਇਤਿਹਾਸ, ਗੁਰੂ ਕਾਲ ਦੇ ਪ੍ਰਸੰਗਾਂ, ਸ਼ਹੀਦੀ ਪ੍ਰਸੰਗਾਂ/ਸਾਕਿਆਂ, ਸਿੱਖ ਸ਼ਹਾਦਤਾਂ, ਗੁਰਬਾਣੀ ਅਰਥਾਂ ਅਤੇ ਗੁਰਬਾਣੀ ਵਿਆਖਿਆ ਉੱਤੇ ਵੀ ਆਪਣੀ ਕਲਮ ਖੂਬ ਚਲਾਈ। ਕਾਵਿ ਰੂਪ ਵਿਚ ਲਿਖੀਆਂ ਆਪ ਜੀ ਦੀਆਂ ਲਿਖਤਾਂ ਅੱਜ ਵੀ ਕਾਵਿ ਰੂਪ ਦੇ ਕਈ ਭੇਦਾਂ ਨੂੰ ਖੋਲਣ ਦੇ ਨਾਲ ਆਪਣੇ ਅੰਦਰ ਸਾਹਿਤ ਦਾ ਸਮੁੰਦਰ ਸਮੋਈ ਬੈਠੀਆਂ ਹਨ।

ਅਜੇ ਕਿ ਆਪ ਜੀ ਦੀਆਂ ਬਹੁਤ ਸਾਰੀਆਂ ਰਚਨਾਵਾਂ ਅਣਛਪਈਆਂ ਪਈਆਂ ਵੀ ਮੰਨੀਆਂ ਜਾਂਦੀਆਂ ਹਨ ਅਤੇ ਕਾਫੀ ਰਚਨਾਵਾਂ ਕੁੱਝ ਸਿੱਖ ਸੰਸਥਾਂਵਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਛਾਪੀਆਂ ਗਈਆਂ ਹਨ।

ਸਾਰੀ ਜਿੰਦਗੀ ਪੰਥ, ਕੌਮ ਅਤੇ ਮਾਨਵਤਾ ਨੂੰ ਸਮਰਪਤ ਕਰਦੇ ਹੋਏ ਪ੍ਰਮਾਤਮਾ ਵੱਲੋਂ ਬਖਸ਼ੇ ਆਪਣੀ ਸੁਆਸਾਂ ਰੂਪੀ ਪੂੰਜੀ ਨੂੰ ਭੋਗ ਕੇ, ਰੱਬੀ ਹੁਕਮਾਂ ਅਨੁਸਾਰ ਮਿਤੀ 6 ਸਤੰਬਰ 1901 ਨੂੰ ਆਪ ਇਸ ਸੰਸਾਰ ਨੂੰ ਹਮੇਸ਼ਾਂ ਲਈ ਅਲਵਿਦਾ ਆਖ ਗਏ ਅਤੇ ਕੌਮ ਨੂੰ ਕਦੇ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ। ਇਸ ਗਮਗੀਨ ਮੌਕੇ ਭਾਈ ਵੀਰ ਸਿੰਘ ਜੀ ਦੀ ਕਵਿਤਾ ਦੀਆਂ ਕੁੱਝ ਸਤਰਾਂ ਆਪ ਪਾਠਕਾਂ ਨਾਲ ਸਾਂਝੀਆਂ ਕਰਕੇ ਕਲਮ ਰੋਕਦਾ ਹਾਂ:

ਜਾਗੋ ਜਾਗੋ ਜੀ ਦਿੱਤ ਸਿੰਘ ਪਿਆਰੇ,<br>
ਕੌਮ ਬੈਠੀ ਸਿਰ੍ਹਾਣੇ ਜਗਾਵੇ।<br>
ਕਿਉਂ ਕੀਤੀ ਨੀਂਦ ਪਿਆਰੀ,<br>
ਕਿਉਂ ਜਾਗ ਤੁਹਾਨੂੰ ਨਾ ਆਵੇ?<br>
ਕਦੀ ਕੌਮ ਜਗਾਈ ਸੀ ਤੈਨੇ,<br>
ਲੈ ਕੱਢ ਕੱਢ ਵੈਣ ਤੇ ਹਾਵੇ,<br>
ਹਾ! ਜਗਾਇਕੇ ਕੌਮ ਭੁਲੱਕੜ,<br>
ਆਪ ਸੌਂ ਗਏ ਹੋਇ ਬੇਦਾਵੇ।<br>
ਆਪਣੀ ਵਾਰੀ ਤੇ ਹੁਣ ਜਾਗੋ,<br>
ਏਹ ਨੀਂਦ ਨਾ ਸਾਨੂੰ ਭਾਵੇ।<br>
ਕੀਤੀਕੌਮ ਜਗਾਇ ਨ ਤਕੜੀ,<br>
ਨਿਰਬਲ ਛਡ ਨ ਹੋਵਣਾ ਵਾਵੇ।<br>
ਦੇਈਏ ਦੁਖ ਨ ਸੁਤੇ ਨੂੰ,<br>
ਐਪਰ ਤੇਹੇ ਜਿਹਾ ਨਾ ਨਜ਼ਰੀ ਆਵੇ।

ਆਪ ਜੀ ਦੇ ਦੇਹਾਂਤ ਮੌਕੇ ਭਾਈ ਵੀਰ ਸਿੰਘ ਜੀ ਨੇ ਆਪਣੇ ਪਰਚੇ ਵਿੱਚ ਲਿਖੇ ਲੇਖ ਦਾ ਸਿਰਲੇਖ ਦਿੱਤਾ ਸੀ, 'ਕੌਮ ਲੁੱਟੀ ਗਈ'। ਆਉ ! ਅੱਜ ਉਸ ਮਹਾਨ ਸਖਸ਼ੀਅਤ ਦੀ ਯਾਦ ਨੂੰ ਤਾਜ਼ਾ ਕਰਦੇ ਹੋਏ ਆਪਣੇ ਮਨਾਂ ਅੰਦਰ ਫੈਲੇ ਕਰਮਕਾਂਡਾਂ ਅਤੇ ਅੰਧਵਿਸ਼ਵਾਸ਼ਾਂ ਦੇ ਹਨੇਰੇ ਨੂੰ ਦੂਰ ਕਰਨ ਲਈ ਗਿਆਨ ਦੇ ਦੀਵੇ ਬਾਲੀਏ। ਆਮੀਨ!!

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**<br>
**ਇਸ 'ਤੇ ਮਾਣ ਕਰੋ।**<br>
**ਪੰਜਾਬੀ ਬੋਲੋ,**<br>
**ਪੰਜਾਬੀ ਪੜ੍ਹੋ,**<br>
**ਪੰਜਾਬੀ ਲਿਖੋ,**<br>
**ਪੰਜਾਬੀ ਦਾ ਸਨਮਾਨ ਕਰੋ।**

# ਕੇਸ ਕੱਟਣ ਤੋਂ ਬਾਅਦ ਤੁਰੰਤ ਕਿਉਂ ਵਧਦੇ ਹਨ....?

*ਰਣਬੀਰ ਸਿੰਘ*
*94633-86747*

**02/09/2009** ਦਾ ਦਿਨ ਮੇਰੇ ਵਾਸਤੇ ਇਕ ਖਾਸ ਦਿਨ ਬਣ ਗਿਆ ਜੋ ਕਿ ਮੈਨੂੰ ਆਪਣੀ ਜਿੰਦਗੀ ਵਿੱਚ ਹਮੇਸ਼ਾ ਹੀ ਯਾਦ ਰਹੇਗਾ ਕਿਉਂਕਿ ਉਸ ਦਿਨ ਸਪੋਕਸਮੈਨ ਵਿੱਚ ਮੇਰਾ ਲੇਖ **"ਸਿੰਘ ਮੈਂ ਤੈਨੂੰ ਤੇ ਤੇਰੇ ਧਰਮ ਨੂੰ ਸਲੂਟ ਕਰਦਾ ਹਾਂ"**। ਛਪ ਗਿਆ ਸੀ। ਸਵੇਰੇ 6.30 ਤੋਂ ਹੀ ਮੇਰੇ ਕੋਲ ਫੋਨ ਆਉਂਣੇ ਸ਼ੁਰੂ ਹੋ ਗਏ ਤੇ ਸ਼ਾਮ ਦੇ 8.30 ਵਜੇ ਤੱਕ ਮੇਰਾ ਫੋਨ ਲਗਾਤਾਰ ਵਜਦਾ ਰਿਹਾ। ਮੇਰਾ ਯਕੀਨ ਕਰਨਾ ਮੇਰੇ ਵਾਸਤੇ ਉਸ ਦਿਨ ਚਾਹ ਪੀਣੀ ਵੀ ਔਖੀ ਹੋ ਗਈ ਕਿਉਂਕਿ ਇਕ ਫੋਨ ਤੋਂ ਬਾਅਦ ਦੂਜਾ ਫੋਨ ਨਾਲ ਹੀ ਆ ਜਾਂਦਾ ਸੀ। ਦੂਸਰੇ ਦਿਨ ਵੀ ਰੁਕ-ਰੁਕ ਕੇ ਕਾਫੀ ਫੋਨ ਆਏ ਤੇ ਇਹ ਸਿਲਸਿਲਾ ਲਗਾਤਾਰ 2 ਹਫ਼ਤੇ ਜਾਰੀ ਰਿਹਾ। ਸਪੋਕਸਮੈਨ ਦੇ ਪਾਠਕਾਂ ਦਾ ਪਿਆਰ ਤੇ ਸਿੱਖੀ ਵਾਸਤੇ ਉਨ੍ਹਾਂ ਦੇ ਦਿਨ ਦੀ ਤੜਫ ਵੇਖ ਕੇ ਹੁਣ ਮੈਨੂੰ ਯਕੀਨ ਹੋ ਗਿਆ ਕਿ ਬਾਬੇ ਨਾਨਕ ਦੀ ਸਿੱਖੀ ਹੁਣ ਮਰਨ ਵਾਲੀ ਨਹੀਂ ਸਰਦਾਰ ਜੋਗਿੰਦਰ ਸਿੰਘ ਜੀ ਨੇ ਗਿਆਨੀ ਦਿੱਤ ਸਿੰਘ ਜੀ ਵਾਲਾ ਕੰਮ ਕਰ ਵਿਖਾਇਆ। ਉਨ੍ਹਾਂ ਦੀਆਂ ਬੇਬਾਕ ਸੰਪਾਦਕੀਆਂ ਦਾ ਕੋਈ ਸਾਨੀ ਨਹੀਂ। "ਸਚੁ ਸੁਣਾਇਸੀ ਸਚ ਕੀ ਬੇਲਾ" ਵਾਲੇ ਸਿਧਾਂਤ ਤੇ ਉਹ ਪੂਰੇ ਖਰੇ ਉਤਰੇ ਹਨ। ਜਿਨਾਂ ਵੀਰਾਂ, ਭੈਣਾਂ, ਬੱਚੀਆਂ ਨੇ ਮੈਨੂੰ ਫੋਨ ਕਰ ਕੇ ਮੇਰੀ ਹੌਂਸਲਾ ਅਫਜਾਈ ਕੀਤੀ, ਮੈਨੂੰ ਚੰਗੇ ਸੁਝਾਅ ਵੀ ਦਿੱਤੇ, ਮੈਂ ਉਨ੍ਹਾਂ ਸਾਰਿਆਂ ਦਾ ਤਹਿ ਦਿਲੋਂ ਧੰਨਵਾਦੀ ਹਾਂ, ਤੇ ਆਸ ਕਰਦਾ ਹਾਂ ਕਿ ਬਾਬੇ ਨਾਨਕ ਦੇ ਇਸ ਗਿਆਨ ਰੂਪੀ ਇਨਕਲਾਬ ਨੂੰ ਘਰ-ਘਰ ਪਹੁੰਚਾ ਕੇ ਹੀ ਦਮ ਲੈਣਗੇ।

ਜਿਵੇਂ ਕਿ ਮੈਂ ਆਪਣੇ ਲੇਖ ਵਿੱਚ ਲਿਖਿਆ ਸੀ ਕਿ "ਕੇਸ ਵੀ ਸਰੀਰ ਦਾ ਇਕ ਅਨਿਖੜਵਾਂ ਅੰਗ ਹਨ, ਜਿਨਾਂ ਨੂੰ ਕਟਣਾ ਠੀਕ ਨਹੀਂ।" ਜਿਹੜੇ ਮੇਰੇ ਵੀਰ ਕੇਸ ਕਟਦੇ ਹਨ, ਉਨ੍ਹਾਂ ਦੇ ਕੇਸ ਬੜੀ ਤੇਜੀ ਨਾਲ ਵਧਦੇ ਨੇ। ਇਹ ਗੱਲ ਬਿਲਕੁਲ ਸੱਚ ਹੈ। ਕੇਸ ਕਟਣ ਤੋਂ ਬਾਅਦ ਤੇਜੀ ਨਾਲ ਕਿਉਂ ਵਧਦੇ ਹਨ। ਆਉ ਅੱਜ ਆਪਾ ਇਸ ਤੇ ਥੋੜੀ ਜੀ ਵੀਚਾਰ ਕਰੀਐ।

ਸੰਸਾਰ ਦੇ ਅੰਦਰ ਜੋ ਜੀਵਾਂ ਨੂੰ ਕੁਦਰਤ ਨੇ ਸਰੀਰ ਦਿੱਤੇ ਹਨ ਉਹ ਆਪਣੇ ਆਪ ਵਿੱਚ ਬੇਮਿਸਾਲ ਕਾਰੀਗਿਰੀ ਦਾ ਨਮੂਨਾ ਹਨ। ਭਾਵੇਂ ਉਹ ਸਰੀਰ ਕਿਸੇ ਦਰਖਤ ਦਾ ਹੋਵੇ, ਫੁਲ ਬੂਟੇ ਦਾ ਹੋਵੇ ਜਾਂ ਪਸ਼ੂ, ਪੰਛੀ, ਸਮੁੰਦਰੀ ਜੀਵ ਜੰਤੂ ਦਾ ਹੋਵੇ ਜਾਂ ਫਿਰ ਮਨੁੱਖਾਂ ਸਰੀਰ ਇਸਤਰੀ-ਪੁਰਸ਼ ਦੇ ਰੂਪ ਵਿੱਚ ਹੋਵੇ ਇਨ੍ਹਾਂ ਦੀ ਬਣਤਰ ਕਮਾਲ ਦੀ ਹੈ। ਪ੍ਰਮਾਤਮਾ ਦੀ ਇਸ ਕਾਰੀਗਿਰੀ ਦਾ ਕੋਈ ਮੁਕਾਬਲਾ ਨਹੀਂ ਕੋਈ ਸਾਨੀ ਨਹੀਂ। ਇਕ ਛੋਟਾ ਜਾ ਬੀਜ ਜਮੀਨ ਵਿੱਚ ਜਾਕੇ, ਆਪਣਾ ਆਪ ਮਿਟਾ ਕੇ ਜਦੋਂ ਇਕ ਪੌਦੇ ਦੇ ਰੂਪ ਜਮੀਨ ਤੋਂ ਬਾਹਰ ਆਉਂਦਾ ਹੈ ਤੇ ਫਿਰ ਉਸ ਨੂੰ ਫੂਲ ਫਲ ਵਗੈਰਾ ਲਗਦੇ ਹਨ ਤੇ ਉਹ ਬੀਜ ਜਿਸ ਨੇ ਮਿਟੀ ਵਿੱਚ ਜਾ ਕੇ ਆਪਣੇ ਆਪ ਨੂੰ ਖਤਮ ਕਰਕੇ ਇਕ ਪੌਦੇ ਦਾ ਰੂਪ ਧਾਰਨ ਕੀਤਾ ਸੀ ਫਿਰ ਤੋਂ ਫੁਲ ਜਾਂ ਫਲ ਵਿੱਚ ਜਾਕੇ ਪ੍ਰਗਟ ਹੋ ਜਾਂਦਾ ਹੈ। ਪੰਛੀਆਂ ਦੇ ਆਂਡਿਆਂ ਵਿੱਚ ਪਹਿਲਾਂ ਸਿਰਫ ਤਰਲ ਪਦਾਰਥ (Liquid Meterial) ਹੀ ਹੁੰਦਾ ਹੈ, ਲੇਕਿਨ ਜਦੋਂ 20-20 ਦਿਨ ਤੱਕ ਪੰਛੀ ਉਸਨੂੰ ਆਪਣੇ ਜਿਸਮ ਦੀ ਗਰਮੀ ਨਾਲ ਸੇਕ ਦਿੰਦਾ ਹੈ ਤਾਂ ਉਸ ਦੇ ਵਿਚੋਂ ਖੂਬਸੂਰਤ ਚੂਜਾ ਬਾਹਰ ਆ ਜਾਂਦਾ ਹੈ। ਹੈ ਨਾ ਕਮਾਲ ਦਾ system। ਸਾਡੇ ਆਲੇ ਦੁਆਲੇ ਇਹ ਸਾਰਾ ਕੁਝ ਆਮ ਹੀ ਹੁੰਦਾ ਰਹਿੰਦਾ ਹੈ। ਇਸ ਕਰਕੇ ਸਾਡਾ ਧਿਆਨ ਇਸ ਪਾਸੇ ਵਲ ਨਹੀਂ ਜਾਂਦਾ, ਲੇਕਿਨ ਜਿਨਾਂ ਨੇ ਇਸ ਬਣਤਰ ਨੂੰ ਇਸ system ਨੂੰ ਗਹਿਰਾਈ ਵਿੱਚ ਜਾ ਕੇ ਤਕਿਆ, ਉਨ੍ਹਾਂ ਨੇ ਵਿਸਮਾਦ ਵਿੱਚ ਆ ਕੇ ਕਹਿ ਦਿੱਤਾ, **"ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ॥ ਏਕੁ ਪੁਰਬੁ ਮੈ ਤੇਰਾ ਦੇਖਿਆ ਤੂੰ ਸਭਨਾ ਮਾਹਿ ਰਵੰਤਾ॥"** (*ਅੰਗ 596*) ਅਤੇ **"ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥** (*ਅੰਗ 1426*) ਕਿਤਨਾ ਚਤੁਰ ਸਿਆਣਾ ਹੈ ਉਹ ਕਾਰੀਗਰ ਪਰਮੇਸ਼ਰ ਜਿਸਨੇ ਪੰਜਾਂ ਤੱਤਾਂ ਨੂੰ ਮਿਲਾ ਕੇ ਆਂਡਿਆਂ ਤੋਂ ਪੈਦਾ ਹੋਣ ਵਾਲੇ ਸਰੀਰ, ਜੇਰ ਤੋਂ ਪੈਦਾ (ਪਸ਼ੂ ਤੇ ਇਨਸਾਨ ਆਦਿਕ) ਹੋਣ ਵਾਲੇ ਸਰੀਰ, ਉਤਭੁਜ

(ਮਿੱਟੀ) ਤੋਂ ਪੈਦਾ ਹੋਣ ਵਾਲੇ ਸਰੀਰ (ਬਨਾਸਪਤੀ ਆਦਿਕ) ਤੇ ਸੇਤਜ (ਸਲਾਭ, ਨਮੀ) ਤੋਂ ਪੈਦਾ ਹੋਣ ਵਾਲੇ ਸਰੀਰ ਬਣਾ ਦਿੱਤੇ। ਤੇ ਫਿਰ ਦੋ, ਚਾਰ, ਛੇ ਕਿਸਮ ਦੀਆਂ ਜੂਨੀਆਂ ਹੀ ਨਹੀਂ ਬਣਾਈਆ। ਲੱਖਾਂ ਕਿਸਮ ਦੀਆਂ ਜੂਨੀਆਂ ਬਣਾ ਦਿੱਤੀਆਂ, ਕੱਲੀ-ਕੱਲੀ ਜੂਨ ਵਿੱਚ ਕਰੋੜਾਂ ਦੇ ਹਿਸਾਬ ਨਾਲ ਜੀਵ ਪੈਦਾ ਕਰ ਦਿੱਤੇ ਤੇ ਉਸ ਤੋਂ ਬਾਅਦ ਹੋਰ ਕਮਾਲ ਦੀ ਗੱਲ, ਇਤਨੇ ਜੀਵ ਜੰਤੂ ਪੈਦਾ ਕਰਨ ਤੋਂ ਬਾਅਦ ਕੋਈ ਕਿਸੇ ਵਰਗਾ ਨਹੀਂ ਬਣਾਇਆ। ਸਭ ਕੁਝ ਅਲਗ। ਹੱਥਾਂ ਦੇ ਫਿੰਗਰ ਪ੍ਰਿੰਟ ਸਭ ਦੇ ਅਲੱਗ-ਅਲੱਗ ਨੇ। "ਮੇਰੇ ਕਰਤੇ ਇਕ ਖੇਲ ਰਚਾਇਆ, ਕੋਇ ਨਾ ਕਿਸ ਹੀ ਜੇਹਾ ਉਪਾਇਆ"॥ ਸਚ ਜਾਣਿਓ ਕੁਦਰਤ ਦੀ ਇਸ ਰਚਨਾ ਨੂੰ ਜਦੋਂ ਨੇੜੇ ਹੋ ਕੇ, ਗਹਿਰਾਈ ਵਿੱਚ ਜਾ ਕੇ (ਮਨ ਦੀ ਗਹਿਰਾਈ ਵਿੱਚ, ਸਮੁੰਦਰੀ ਗਹਿਰਾਈ ਨਹੀਂ) ਤੱਕੋਗੇ ਤਾਂ ਤੁਸੀਂ ਆਪਣੇ ਆਪ ਵਿਸਮਾਦ ਦੀ ਅਵਸਥਾ ਵਿੱਚ ਪਹੁੰਚ ਜਾਓਗੇ ਤੇ ਤੁਹਾਡੇ ਮੂੰਹ ਤੋਂ ਆਪ ਹੀ ਨਿਕਲੇਗਾ ਵਾਹਿ ਮੇਰੇ ਕਰਤੇ ਵਾਹਿ, ਤੂੰ ਧੰਨ ਹੈ ਤੇਰੀ ਰਚਨਾ ਵੀ ਧੰਨ ਹੈ।

ਤੁਸੀਂ ਆਖੋਗੇ ਕਿ ਭਾਈ ਸਾਹਿਬ ਗਲ ਕੇਸਾਂ ਬਾਰੇ ਕਰਨ ਲੱਗੇ ਸੀ, ਲੇਕਿਨ ਲੈ ਗਏ ਕਿਸੇ ਹੋਰ ਪਾਸੇ, ਜੀ ਹਾਂ ਜੋ ਗੱਲ ਮੈਂ ਆਪ ਸਾਰਿਆਂ ਨੂੰ ਦਸਣੀ ਚਾਹੁੰਦਾ ਹਾਂ, ਉਸਦੇ ਵਾਸਤੇ ਇਤਨੀ ਕੁ ਭੂਮਿਕਾ ਬਣਾਉਣੀ ਜ਼ਰੂਰੀ ਸੀ ਕਿਉਂਕਿ ਕੇਸ ਵੀ ਕੁਦਰਤ ਦੀ ਹੀ ਇਕ ਰਚਨਾ ਹੈ ਕਿਸੇ ਮਨੁੱਖ ਦੀ ਨਹੀਂ ਕਾਦਰ ਦੀ ਰਚਨਾ ਨੂੰ ਸਮਝਣ ਵਾਸਤੇ ਕਾਦਰ ਦੇ ਨੇੜੇ ਜਾਣਾ ਹੀ ਪਵੇਗਾ।

ਗੱਲ ਜਨਵਰੀ 1999 ਦੀ ਹੈ। ਉਨ੍ਹਾਂ ਦਿਨਾਂ ਵਿੱਚ ਮੈਂ ਮੋਹਾਲੀ 7 ਫੇਸ, Ind. Area ਵਿੱਚ ਨਵਾਂ-ਨਵਾਂ ਆਪਣਾ ਕੰਮ ਸ਼ੁਰੂ ਕੀਤਾ ਸੀ। ਇਕ ਦਿਨ ਮੇਰਾ ਇਕ Worker ਕੰਮ ਤੇ ਨਾ ਆਇਆ। ਇਸ ਕਰਕੇ ਮੈਂ ਆਪ Drill Machine ਤੇ ਕੰਮ ਕਰਨ ਲੱਗ ਪਿਆ। ਕੰਮ ਕਰਦੇ ਕਰਦੇ ਮੈਨੂੰ Drill Machine ਦੇ Bas Plat ਨੂੰ Adjust ਕਰਨ ਦੀ ਲੋੜ ਮਹਿਸੂਸ ਹੋਈ। ਕਾਹਲੀ ਕਾਹਲੀ ਵਿੱਚ ਮੈਂ ਮਸ਼ੀਨ ਨੂੰ ਬੰਦ ਕਰਨੀ ਭੁਲ ਗਿਆ ਤੇ ਸਾਹਮਣੇ ਵਾਲੇ ਪਾਸੇ ਨੂੰ ਝੁਕ ਕੇ ਬੇਸ ਪਲੇਟ ਨੂੰ ਠੀਕ ਕਰਨ ਲੱਗ ਪਿਆ ਕਿ ਅਚਾਨਕ ਮੇਰੀ ਦਾੜੀ ਦੀ ਸਜੇ ਪਾਸੇ ਦੀ ਲਟ ਮਸ਼ੀਨ ਦੇ Drill Machine ਵਿੱਚ ਫਸ ਗਈ ਤੇ ਸੈਕਿੰਡ ਤੋਂ ਵੀ ਪਹਿਲਾਂ ਮੇਰੇ ਸੱਜੇ ਪਾਸੇ ਦੀ ਦਾੜੀ ਜੜ੍ਹ ਤੋਂ ਪੁੱਟੀ ਗਈ। ਮੈਂ ਆਪਣੀ ਸੱਜੀ ਗੱਲ ਤੇ ਹੱਥ ਰੱਖ ਕੇ ਬੈਠ ਗਿਆ। ਦਰਦ ਨਾਲ ਮੇਰੀ ਜਾਨ ਤੇ ਬਣ ਆਈ ਸੀ। 3-4 ਮਿੰਟ ਮੈਂ ਉਸੀ ਹਾਲਤ ਵਿੱਚ ਬੈਠਾ ਰਿਹਾ। ਉਸ ਤੋਂ ਬਾਅਦ ਮੈਂ ਆਪਣਾ ਹੱਥ ਹਟਾ ਕੇ ਵੇਖਿਆ ਕਿ ਖ਼ੂਨ ਤਾਂ ਨਹੀਂ ਨਿਕਲਿਆ। ਖੈਰ ਖ਼ੂਨ ਨਹੀਂ ਸੀ ਨਿਕਲਿਆ ਲੇਕਿਨ ਮੇਰੀ ਸੱਜੀ ਗੱਲ ਇਕ ਦਮ ਲਾਲ ਹੋ ਗਈ। ਮੇਰੇ ਇਕ Worker ਨੇ ਚੰਗੀ ਤਰ੍ਹਾਂ ਚੈਨ ਕੀਤਾ ਤੇ ਦਸਿਆ ਕਿ ਖ਼ੂਨ ਤੋ ਨਹੀਂ ਹੈ ਲੇਕਿਨ ਆਪ ਕਾ ਗਾਲ ਪੂਰਾ ਏਕ ਦਮ ਲਾਲ ਹੋ ਗਿਆ ਹੈ। ਮੈਂ ਤੁਰੰਤ ਆਪਣੇ ਚੇਹਰੇ ਨੂੰ ਆਪਣੀ ਸ਼ਾਲ ਨਾਲ ਢੱਕ ਲਿਆ, ਕਿਉਂਕਿ ਠੰਡ ਵੀ ਕਾਫੀ ਸੀ ਤੇ ਇਕ ਗਾਈਡ ਦੀ ਦਾੜੀ ਪੁਟੀ ਹੋਣ ਕਰਕੇ ਮੇਰੀ ਸ਼ਕਲ ਵੀ ਵਿਗੜ ਗਈ ਸੀ। ਮੈਂ ਸੋਚਾਂ ਵਿੱਚ ਪੈ ਗਿਆ ਕਿ ਪਤਾ ਨਹੀਂ ਨਵੇਂ ਵਾਲ ਆਉਣਗੇ ਵੀ ਜਾਂ ਨਹੀਂ। ਕਿ ਮੇਰੀ ਸ਼ਕਲ ਸਾਰੀ ਉਮਰ ਇਦਾਂ ਹੀ ਰਵੇਗੀ। ਉਸ ਰਾਤ ਮੈਂ ਸੌ ਨਾ ਸਕਿਆ ਤੇ ਘਰ ਵਿੱਚ ਕਿਸੇ ਨੂੰ ਇਸ ਘਟਨਾ ਬਾਰੇ ਨਾ ਦਸਿਆ। ਦੂਸਰੇ ਦਿਨ ਸਵੇਰੇ ਮੈਂ ਗੁਰਦੁਆਰੇ ਗਿਆ ਤੇ ਸਤਿਗੁਰਾਂ ਅੱਗੇ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀਓ ਮੇ ਰੇ ਜੇਹੜੇ ਕੇਸ ਮਸ਼ੀਨ ਵਿੱਚ ਆ ਕੇ ਪੁੱਟੇ ਗਏ ਹਨ ਉਹ ਵਾਪਸ ਆ ਜਾਣ, ਪਾਤਸ਼ਾਹ ਜੀਓ ਮੈਨੂੰ ਕੇਸਾਂ ਦਾ ਦਾਨ ਦੇ ਦੇਵੋ ਜੀ। ਘਰ ਆ ਕੇ ਮੈਂ ਇਹ ਗੱਲ ਆਪਣੀ ਜੀਵਨ ਸਾਥਣ ਨੂੰ ਦੱਸੀ ਤੇ ਉਹ ਕਾਫੀ ਘਬਰਾਈ ਤੇ ਫਟਾਫਟ ਡਾਬਰ ਹੇਅਰ ਵਾਟਿਕਾ ਤੇਲ ਲੈ ਆਈ ਕਹਿਣ ਲੱਗੀ ਕਿ ਇਹ ਤੇਲ ਦੀ ਵਰਤੋਂ ਨਾਲ ਵਾਲ ਦੁਬਾਰਾ ਆ ਜਾਣਗੇ। ਸਚ ਜਾਣਿਓ ਇਕ ਹਫ਼ਤੇ ਵਿੱਚ ਮੇਰੀ ਸੱਜੀ ਗੱਲ ਤੇ ਨਵੇਂ ਰੋਮ ਆ ਗਏ ਤੇ 8-9 ਮਹੀਨੇ ਵਿੱਚ ਮੇਰੀ ਦਾੜੀ ਆਪਣੇ ਪੁਰਾਣੇ ਰੂਪ ਵਿੱਚ ਆ ਗਈ। ਮੇਰੀ ਦਾੜੀ ਦੀ ਖੱਬੀ ਲੱਟ ਤੇ ਸੱਜੀ ਲੱਟ ਦੋਵੇ ਇਕ ਦਮ ਬਰਾਬਰ ਹੋ ਗਈਆਂ ਤੇ ਕੋਈ ਕਹਿ ਵੀ ਨਹੀਂ ਸਕਦਾ ਕਿ ਕਦੇ ਮੇਰੇ ਨਾਲ ਇੱਦਾਂ ਦਾ ਹਾਦਸਾ ਵੀ ਹੋਇਆ ਹੋਵੇਗਾ।

ਇਕ ਦਿਨ ਅਚਾਨਕ ਚਾਹ ਪੀਂਦੇ ਵਕਤ ਮੈਨੂੰ ਮੇਰੇ Worder ਨੇ ਕਿਹਾ ਕਿ "ਸਰ ਆਪ ਕੀ ਦਾੜ੍ਹੀ ਤੋਂ ਏਕ ਦਮ ਬਰਾਬਰ ਹੋ ਗਈ ਹੈ।" ਮੈਂ ਕਿਹਾ ਕਿ "ਹਾਂ, ਬਿਲਕੁਲ ਠੀਕ ਹੋ ਗਈ ਹੈ।" ਉਸ ਨੇ ਫਿਰ ਡਰਦੇ ਡਰਦੇ ਪੁਛਿਆ ਕਿ "ਸਰ ਆਪਨੇ ਦੂਸਰੀ ਸਾਈਡ (ਖੱਬੇ ਪਾਸੇ ਵੱਲ ਇਸ਼ਾਰਾ ਕੀਤਾ) ਕਿ ਦਾੜ੍ਹੀ ਕਾਟ ਕਰ ਬਰਾਬਰ ਕੀ ਹੈ?" ਮੈਂ ਕਿਹਾ, "ਤੁਮ ਕੋ ਮਾਲੁਮ ਹੋਨਾ ਚਾਹੀਏ ਕਿ ਮੈਂ ਬਾਲ ਕਾਟਨੇ ਕੇ ਸਖਤ ਖਿਲਾਫ ਹੂੰ"। ਉਸਨੇ ਜਵਾਬ ਦਿੱਤਾ ਕਿ "ਸਰ ਮੁਝੇ ਮਾਲੂਮ ਹੈ ਬਸ ਮੈਨੇ ਐਸੇ ਹੀ ਪੁਛ ਲਿਆ।" ਇਨਾ ਕਹਿ

ਕੇ ਉਹ ਆਪਣੇ ਕੰਮ ਤੇ ਚਲਾ ਗਿਆ। ਲੇਕਿਨ ਉਸਦੇ ਇਸ ਸਵਾਲ ਨੇ ਮੇਰੇ ਦਿਮਾਗ ਵਿੱਚ ਹਲਚਲ ਪੈਦਾ ਕਰ ਦਿੱਤੀ ਕਿ ਅਗਰ ਸੱਜੇ ਪਾਸੇ ਦੀ ਦਾੜ੍ਹੀ 8-9 ਮਹੀਨੇ ਵਿੱਚ ਵਧ ਕੇ ਆਪਣੇ ਅਸਲੀ ਰੂਪ ਵਿੱਚ ਆ ਸਕਦੀ ਹੈ ਤਾਂ ਖੱਬੇ ਪਾਸੇ ਦੀ ਦਾਹੜੀ ਇਤਨੀ ਦੇਰ ਵਿੱਚ ਵਧ ਕੇ ਹੋਰ ਲੰਬੀ-ਕਿਉਂ ਨਾ ਹੋ ਗਈ ਉਹ ਕਿਉਂ ਓਥੇ ਹੀ ਖੜੀ ਰਹੀ।ਅਗਰ ਸੱਜੇ ਪਾਸੇ ਦੇ ਕੇਸ ਵਧੇ ਹਨ ਤਾਂ ਖੱਬੇ ਪਾਸੇ ਦੇ ਕੇਸਾਂ ਨੂੰ ਵੀ ਵਧਦਾ ਚਾਹੀਦਾ ਸੀ। ਉਸ ਦਿਨ ਤੋਂ ਬਾਅਦ ਮੈਂ ਕੇਸਾਂ ਬਾਰੇ ਜਿਆਦਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਤੇ ਜਿਥੋਂ ਵੀ ਮੈਨੂੰ ਕੇਸਾਂ ਬਾਰੇ ਜਾਣਕਾਰੀ ਮਿਲਣੀ, ਮੈਂ ਹਾਸਲ ਕਰਨੀ ਸ਼ੁਰੂ ਕਰ ਦਿੱਤੀ।

ਜਿਵੇਂ ਕਿ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਸਾਡਾ ਸਰੀਰ ਕੁਦਰਤ ਦੀ ਇਕ ਬੇਮਿਸਾਲ ਕਾਰੀਗਿਰੀ ਹੈ। ਇਹ ਆਪਣੇ System ਦਾ Control ਖੁਦ ਕਰਦਾ ਹੈ। ਇਸ ਦੇ ਆਪਣੇ ਵੱਖ-ਵੱਖ ਉਰਜਾ ਲੈਂਦਾ ਰਹਿੰਦਾ ਹੈ। ਰੋਟੀ ਖਾਣੀ, ਪਾਣੀ ਪੀਣਾ ਤੇ ਹੋਰ ਪਦਾਰਥ ਖਾਣੇ ਸਾਡੇ ਵਸ ਵਿੱਚ ਹੈ। ਲੇਕਿਨ ਇਨਾਂ ਪਦਾਰਥਾਂ ਨੂੰ ਹਜ਼ਮ ਕਰਨਾ ਤੇ ਉਨ੍ਹਾਂ ਵਿਚੋਂ ਊਰਜਾ ਲੈਣੀ, ਇਹ ਸਰੀਰ ਦਾ ਆਪਣਾ ਕੰਮ ਹੈ। ਕਿਤਨਾ ਇਸਨੇ ਖੂਨ ਬਣਾਉਣਾ ਹੈ। ਕਿਤਨੀ ਚਰਬੀ ਬਣਾਉਂਦੀ ਹੈ। ਇਹ ਸਾਰਾ ਕੁਝ ਇਹ ਆਪ ਕਰਦਾ ਹੈ। ਵਾਧੂ ਊਰਜਾ ਨੂੰ ਇਹ ਚਰਬੀ ਦੇ ਰੂਪ ਵਿੱਚ ਜਮਾਂ (Store) ਕਰ ਲੈਂਦਾ ਹੈ ਤਾਂ ਕਿ ਤਾਂ ਕਿ ਕਿਸੇ ਵੇਲੇ ਅਗਰ ਰੋਟੀ ਨਾ ਮਿਲੇ ਤਾਂ ਕਿ ਕਿਸੇ ਵੇਲੇ ਅਗਰ ਰੋਟੀ ਨਾ ਮਿਲੇ ਤਾਂ ਇਹ ਚਰਬੀ ਤੋਂ ਊਰਜਾ ਲੈ ਕੇ ਆਪਣਾ ਕੰਮ ਜਾਰੀ ਰੱਖ ਸਕੇ। ਕੇਸ ਵੀ ਸਰੀਰ ਦਾ ਇਕ Energy Source ਹੀ ਹਨ ਜਿਵੇਂ ਦਰਖਤ ਦੇ ਪੱਤੇ ਸੂਰਜ ਦੀ ਗਰਮੀ ਤੋਂ ਭੋਜਨ ਤਿਆਰ ਕਰਕੇ ਵਾਪਸ ਦਰਖਤ ਨੂੰ ਦਿੰਦੇ ਹਨ ਠੀਕ ਉਸੀਂ ਤਰ੍ਹਾਂ ਸਾਡੇ ਕੇਸ ਵੀ ਸਾਡੇ ਸਰੀਰ ਨੂੰ ਊਰਜਾ (Energy) ਤਿਆਰ ਕਰਕੇ ਦਿੰਦੇ ਹਨ। ਪ੍ਰਮਾਤਮਾ ਨੇ ਬੰਦੇ ਨੂੰ ਇਕ ਕਿਸਮ ਦਾ Solar System ਹੀ ਦਿਤਾ ਹੋਇਆ ਹੈ! ਜਦੋਂ ਕੋਈ ਆਦਮੀ ਸਰੀਰ ਦੇ ਇਸ ਊਰਜਾ ਸਰੋਤ ਨੂੰ ਨਸ਼ਟ ਕਰਦਾ ਹੈ, ਸਰੀਰ ਦਾ ਸਾਰਾ ਧਿਆਨ ਆਪਣੇ ਇਸ ਊਰਜਾ ਸਰੋਤ ਵੱਲ ਜਾਂਦਾ ਹੈ, ਕਿ ਕਿਸੇ ਨੇ ਮੇਰਾ ਊਰਜਾ ਸਰੋਤ ਨਸ਼ਟ ਕਰ ਦਿੱਤਾ ਹੈ ਮੈਂ ਸਭ ਤੋਂ ਪਹਿਲਾ ਇਸ ਨੂੰ ਠੀਕ ਕਰਾਂ, ਇਸੇ ਕਰਕੇ ਵਾਲ ਕੱਟਣ ਤੋਂ ਬਾਅਦ ਬੜੀ ਛੇਤੀ ਨਾਲ ਵਧਦੇ ਨੇ। ਮਿਸਾਲ ਦੇ ਤੌਰ ਤੇ ਜਦੋਂ ਤਕ ਇਨਸਾਨ ਦੀ ਆਮਦਨ ਠੀਕ ਠਾਕ ਰਹਿੰਦੀ ਹੈ, ਉਸਨੂੰ ਕੋਈ ਟੈਨਸ਼ਨ (ਤਨਾਵ) ਨਹੀਂ ਹੁੰਦੀ। ਉਸ ਨੂੰ ਸਭ ਕੁਝ ਚੰਗਾ ਲਗਦਾ ਹੈ ਲੇਕਿਨ ਜਿਉਂ ਹੀ ਉਸ ਦੀ ਆਮਦਨ ਬੰਦ ਹੋ ਜਾਂਣੀ ਹੈ। ਉਸ ਨੂੰ ਕੁਝ ਵੀ ਚੰਗਾ ਨਹੀਂ ਲਗਦਾ। ਉਸਦਾ ਸਾਰਾ ਧਿਆਨ ਆਪਣੇ Income Sourse ਵਲ ਚਲਾ ਜਾਂਦਾ ਹੈ ਕਿ ਜਿਵੇਂ ਵੀ ਹੋਵੇ ਪਹਿਲਾਂ ਮੈਂ ਆਪਣੀ ਆਮਦਨ ਚਾਲੂ ਕਰਾਂ, ਬਾਕੀ ਗਲਾਂ ਬਾਅਦ ਵਿੱਚ।

ਹੋਰ ਵੇਖੋ ਜੋ ਲੋਕ ਸ਼ੇਵ (Shave) ਕਰਦੇ ਨੇ ਉਨ੍ਹਾਂ ਦੀ ਦਾੜ੍ਹੀ ਹਫ਼ਤੇ ਵਿੱਚ 3-4 ਮਿਲੀ ਮੀਟਰ ਵਧ ਜਾਂਦੀ ਹੈ ਤੇ ਉਹ ਫਿਰ ਸ਼ੇਵ ਕਰ ਦਿੰਦੇ ਹਨ, ਅਗਲੇ ਹਫ਼ਤੇ ਉਹ ਫਿਰ ਉਨੀ ਹੀ ਵਧ ਜਾਂਦੀ ਹੈ ਤੇ ਉਹ ਫਿਰ ਸ਼ੇਵ ਕਰਦੇ ਨੇ। ਹੁਣ ਜ਼ਰਾਂ ਹਿਸਾਬ ਲਗਾਓ, ਇਕ ਹਫ਼ਤੇ ਵਿੱਚ 3 ਐਮ.ਐਮ., ਦੋ ਹਫਤੇ ਵਿੱਚ 6 ਐਮ.ਐਮ, ਚਾਰ ਹਫਤੇ ਵਿੱਚ 12 ਐਮ.ਐਮ. (ਯਾਨੀ ਮਹੀਨੇ ਵਿੱਚ 12 ਐਮ.ਐਮ. ਮਤਲਬ ਅੱਧਾ ਇੰਚ) ਸਾਲ ਵਿੱਚ 6 ਇੰਚ, 10 ਸਾਲ ਵਿੱਚ 60 ਇੰਚ ਯਾਨੀ 5 ਫੁੱਟ, 20 ਸਾਲ ਵਿੱਚ 10 ਫੁੱਟ, 40 ਸਾਲ ਵਿੱਚ 20 ਫੁੱਟ ਦੇ ਹਿਸਾਬ ਨਾਲ ਉਨ੍ਹਾਂ ਨੇ ਆਪਣੀ ਦਾੜ੍ਹੀ ਸ਼ੇਵ ਕਰ ਦਿੱਤੀ ਹੈ। ਸਰੀਰ ਕਿਤਨਾ ਜ਼ੋਰ ਲਗਾਉਂਦਾ ਹੈ ਆਪਣਾ ਊਰਜਾ ਸਰੋਤ ਪੂਰਾ ਕਰਨ ਵਾਸਤੇ ਲੇਕਿਨ ਇਨਸਾਨ ਅਨਜਾਨਪੁਣੇ ਵਿੱਚ ਉਸ ਨੂੰ ਨਸ਼ਟ ਕਰੀ ਜਾਂਦਾ ਹੈ। ਤੇ ਜੋ ਲੋਕ ਦਾੜ੍ਹੀ ਕੇਸ ਨਹੀਂ ਕਟਦੇ ਉਨ੍ਹਾਂ ਦੇ ਦਾੜ੍ਹੀ ਕੇਸ ਇਕ ਹੱਦ ਤੋਂ ਵਧਦੇ ਨਹੀਂ ਭਾਵ ਕਿ ਸਿਰ ਦੇ ਵਾਲ ਇਕ ਜਾਂ ਡੇੜ ਫੁਟ ਤੋਂ ਦਾੜ੍ਹੀ ਦੇ ਵਾਲ 7-8 ਇੰਚ ਤੋਂ ਵਧ ਰਹੀ ਹੁੰਦੇ। ਕਾਰਨ ਸਾਫ ਹੈ ਸਰੀਰ ਆਪਣਾ ਊਰਜਾ ਸਰੋਤ ਹਰ ਹਾਲਤ ਵਿੱਚ ਪੂਰਾ ਰੱਖਣਾ ਚਾਹੁੰਦਾ ਹੈ। ਇਹ System ਪਰਮਾਤਮਾ ਅਕਾਲ ਪੁਰਖ ਦਾ ਬਣਾਇਆ ਹੋਇਆ ਹੈ ਕਿਸੇ ਆਮ ਆਦਮੀ ਦਾ ਨਹੀਂ। ਇਸੇ ਕਰਕੇ ਗੁਰੂ ਸਾਹਿਬਾਂ ਨੇ ਆਪਣੇ ਆਪ ਨੂੰ ਸਾਬਤ ਸੂਰਤਿ ਰਖਿਆ ਤੇ ਸਾਰੀ ਲੋਕਾਈ ਨੂੰ ਸਾਬਤ ਸੂਰਤਿ ਰਹਿਣ ਦਾ ਉਪਦੇਸ਼ ਦਿੱਤਾ ਤੇ ਉਨ੍ਹਾਂ ਨੇ ਪਰਮੇਸ਼ਰ ਨੂੰ ਵੀ ਆਪਣੀ ਬਾਣੀ ਵਿੱਚ ਕੇਸ਼ਵ (ਕੇਸਾਂ ਵਾਲਾ), ਲਮੜੇ ਵਾਲਾ (ਲੰਬੇ ਕੇਸਾਂ ਵਾਲਾ) ਕਹਿ ਕੇ ਸੰਬੋਧਨ ਕੀਤਾ ਹੈ। ਜਿਹੜੇ ਮੇਰੇ ਵੀਰ ਦਾ ਦਾੜ੍ਹੀ ਕੇਸਾਂ ਨੂੰ ਕੱਟਦੇ ਨੇ ਉਹ ਸ਼ੀਸ਼ੇ ਅੱਗੇ ਖਲੋ ਕੇ ਰੱਬ ਨੂੰ ਅਸਿਧੇ ਤੌਰ ਤੇ ਇਹ ਸੁਨੇਹਾ ਦਿੰਦੇ ਨੇ ਕਿ ਰੱਬਾਂ ਤੂੰ ਸਭ ਕੁਝ ਠੀਕ ਬਣਾਇਆ, ਪਰ ਆਹ ਜਿਹੜੇ ਕੇਸ ਮੂੰਹ ਤੇ ਲਾ ਦਿਤੇ ਨੇ, ਇਹ ਗਲਤ ਕੀਤਾ ਹੈ। ਕੀ ਪਰਮਾਤਮਾ ਵੀ ਕੋਈ ਗਲਤੀ ਕਰਦਾ ਹੈ? ਨਹੀਂ ਬਿਲਕੁਲ ਨਹੀਂ ਉਹ ਅਭੁੱਲ ਹੈ।

ਅਸੀਂ ਹੀ ਭੁਲਣਹਾਰ ਹੋ ਸਕਦੇ ਹਾਂ ਤੇ ਹਾਂ, ਲੇਕਿਨ ਗੁਰੂ ਪਰਮੇਸ਼ਰ ਕਦੇ ਵੀ ਭੁਲਣਹਾਰ ਹੋ ਸਕਦੇ ਹੈ। "ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ" *(ਅੰਗ 60)*

ਰਵਿੰਦਰ ਨਾਥ ਟੈਗੋਰ ਬਾਰੇ ਮੈਨੂੰ ਇਕ ਗੱਲ ਚੇਤੇ ਆ ਗਈ। ਉਹ ਏਹ ਕਿ ਪਹਿਲਾਂ ਉਹ ਰੋਜ਼ਾਨਾ ਸ਼ੇਵ ਕਰਦੇ ਸਨ। ਇਹ ਸਿਲਸਿਲਾ ਕਈ ਸਾਲ ਚਲਦਾ ਰਿਹਾ। ਅਚਾਨਕ ਉਨ੍ਹਾਂ ਨੇ ਸ਼ੇਵ ਕਰਨੀ ਬੰਦ ਕਰ ਦਿੱਤੀ ਤੇ ਆਪਣੇ ਸਿਰ ਦੇ ਕੇਸ ਵੀ ਰੱਖ ਲਏ। ਜਦੋਂ ਉਨ੍ਹਾਂ ਨੇ ਦੋਸਤਾਂ ਨੇ ਉਨ੍ਹਾਂ ਨੂੰ ਦਾੜ੍ਹੀ ਕੇਸ ਰੱਖਣ ਦਾ ਕਾਰਨ ਪੁਛਿਆ ਤਾਂ ਉਨ੍ਹਾਂ ਦਾ ਜਵਾਬ ਬੜਾ ਖੂਬ ਸੂਰਤ ਸੀ। ਕਹਿਣ ਲੱਗੇ ਕਿ "ਮੈਂ ਰੋਜ਼ਾਨਾ ਸ਼ੇਵ ਕਰਦਾ ਸਾਂ। ਅਗਲੇ ਦਿਨ ਫੇਰ ਦਾਹੜੀ ਆ ਜਾਣੀ, ਮੈਂ ਫੇਰ ਸ਼ੇਵ ਕਰਨੀ, ਦਾੜ੍ਹੀ ਨੇ ਫੇਰ ਆ ਜਾਣਾ। ਮੈਂ ਸੋਚਿਆ ਇਹ ਸਿਲਸਿਲਾ ਕਦੋਂ ਤੱਕ ਚਲੇਗਾ, ਇਸ ਦਾ ਅੰਤ ਹੋਣਾ ਚਾਹੀਦਾ ਹੈ ਤੇ ਅੰਤ ਇਹ ਹੈ ਕਿ ਉਸ ਪ੍ਰਮਾਤਮਾ ਅੱਗੇ, ਜਿਸਨੇ ਇਹ ਸਾਰਾ System ਬਣਾਇਆ ਹੈ, ਆਪਣੀ ਹਾਰ ਮੰਨ ਲਵੋ। ਤੇ ਮੈਂ ਉਸ ਪ੍ਰਮਾਤਮਾ ਅੱਗੇ ਆਪਣੇ ਗੋਡੇ ਟੇਕ ਦਿੱਤੇ ਤੇ ਆਪਣੇ ਆਪ ਨੂੰ ਉਸ ਦੇ ਹਵਾਲੇ ਕਰ ਦਿੱਤਾ। ਪੂਰਣ ਆਤਮ ਸਮਰਪਣ ਕਰ ਦਿੱਤਾ ਤੇ ਉਸ ਦਿਨ ਤੋਂ ਮੈਂ ਸ਼ੇਵ ਕਰਨੀ ਤੇ ਸਿਰ ਦੇ ਵਾਲ ਕਟਵਾਉਣੇ ਬੰਦ ਕਰ ਦਿੱਤੇ। ਅੱਗੇ ਚਲਕੇ ਉਹ ਹਿੰਦੁਸਤਾਨ ਦੇ ਮਹਾਨ ਕਵੀ ਬਣੇ ਤੇ ਉਨ੍ਹਾਂ ਦੀ ਇਕ ਕਵਿਤਾ "ਜਨ ਗਨ ਮਨ ਹੈ" ਨੂੰ ਰਾਸ਼ਟ੍ਰਿਯ ਗੀਤ ਦਾ ਦਰਜਾ ਹਾਸਲ ਹੋਇਆ। ਜਿਸ ਬੰਦੇ ਦੇ ਆਪਣੇ ਧਰਮ ਗ੍ਰੰਥਾਂ ਵਿੱਚ ਮੁੰਡਨ (ਵਾਲ ਉਤਾਰਨ ਵਾਲੀ) ਵਰਗੀ ਰਸਮ ਪ੍ਰਧਾਨ ਹੋਵੇ ਉਸ ਨੇ ਪ੍ਰਮਾਤਮਾ ਅੱਗੇ ਆਪਣੀ ਹਾਰ ਮੰਨ ਕੇ ਆਪਣੇ ਕੇਸ ਰੱਖ ਲਏ ਤੇ ਇਕ ਅਸੀਂ ਹਾਂ ਇਹਸਾਨ ਫਰਾਮੋਸ਼, ਹਰਾਮਖੋਰ, ਅਕਿਰਤਘਣ ਜਿਨ੍ਹਾਂ ਨੇ ਗੁਰੂ ਸਾਹਿਬਾਂ ਨੇ, ਬਾਪ ਦਾ ...., ਮਾਤਾਵਾਂ ਨੇ, ਇਨਾਂ ਕੇਸਾਂ ਦੀ ਖਾਤਰ, ਆਪਣੇ ਸਾਹਿਬ ਜਾਂਦੇ ਕੁਰਬਾਨ ਕਰ ਦਿੱਤੇ, ਚਰਖੜੀਆਂ ਤੇ ਚੜ੍ਹ ਗਏ, ਖੋਪਰੀ ਤਕ ਲੁਹਾਂ ਲਈ, ਸਵਾ-ਸਵਾ ਮਣ ਦੇ ਪੀਸਣੇ ਜੇਲ੍ਹਾਂ ਦੇ ਅੰਦਰ ਪੀਸੇ, ਅਸਹਿ ਤੇ ਅਕਹਿ ਤਸੀਹੇ ਝਲੇ, ਇਨ੍ਹਾਂ ਸਾਰੀਆਂ ਗਲਾਂ ਦੇ ਪਤਾ ਹੋਣ ਦੇ ਬਾਵਜੂਦ (ਰੋਜ਼ਾਨਾ ਅਰਦਾਸ ਵਿੱਚ ਸੁਣਦੇ ਹੀ ਹਾਂ) ਅੱਜ ਅਸੀਂ ਕੀ ਮੂਲ ਪਾਇਆ ਉਨ੍ਹਾਂ ਦੀਆਂ ਕੁਰਬਾਨੀਆਂ ਦਾ ? ਏਹੀ ਕਿ ਸਿਰ ਮੂੰਹ ਮੁਨਵਾ ਕੇ, ਕੰਨਾਂ ਵਿੱਚ ਨਤੀਆਂ (ਵਾਲੀਆਂ) ਪਾ ਕੇ, ਸੀਂਹ ਦੇ ਕੰਡਿਆਂ ਵਾਂਗ ਆਪਣੇ ਸਿਰ ਦੇ ਵਾਲ ਖੜੇ ਕਰਕੇ (ਜੈਲ ਲਗਾ ਕੇ) ਬੇਸ਼ਰਮਾਂ ਵਾਂਗ ਗੁਰਦੁਆਰੇ ਜਾ ਕੇ, 10 ਰੁ: ਗੋਲਕ ਵਿੱਚ ਪਾ ਦਿੱਤੇ। 10 ਰੁ: ਕੀਰਤਨੀਐ ਸਿੰਘ ਨੂੰ ਦੇ ਦਿਤੇ। 10 ਰੁ: ਲੰਗਰਾਂ ਵਿੱਚ ਵੀ ਪਾ ਦਿੱਤੇ, ਕੜਾਹ ਪ੍ਰਸ਼ਾਦਿ ਦੀ ਪਰਚੀ ਵੀ ਲੈ ਲਈ ਤੇ ਹੋਰ ਸੇਵਾ ਵੀ ਕਰ ਲਈ ਤੇ ਹੁਣ ਗੁਰੂ ਸਾਹਿਬ ਸਾਡੇ ਤੇ ਪ੍ਰਸੰਨ ਹੋ ਜਾਣਗੇ? ਨਹੀਂ ਬਿਲਕੁਲ ਨਹੀਂ, ਭੁਲੇਖਾ ਹੈ, ਮੇਰੇ ਵੀਰੋ, ਮੇਰੇ ਬਚਿਓ, ਗੁਰੂ ਸਾਹਿਬ ਜੀ ਨੇ ਸਾਫ਼-ਸਾਫ਼ ਕਹਿ ਦਿੱਤਾ ਹੈ ਕਿ ਮੈਨੂੰ ਤੁਹਾਡੀ ਮਾਇਆ ਦੀ ਲੋੜ ਨਹੀਂ। ਪ੍ਰਮਾਤਮਾ ਨੂੰ ਰੁਪਏ ਪੈਸੇ ਨਾਲ ਨਹੀਂ ਖਰੀਦਿਆ ਜਾ ਸਕਦਾ। ਉਸ ਨੂੰ ਪਾਉਣ ਦਾ ਇਕੋ ਇਕ ਤਰੀਕਾ ਹੈ, ਉਹ ਹੈ ਆਤਮ ਸਮਰਪਣ (Surrinder), ਉਸਦੇ ਅਗੇ ਸਮਰਪਣ ਕਰ ਦੇਵੇ। "ਕਰਨ ਸਿਓ ਪਾਈਐ ਨਹੀਂ ਤੋਲ, ਮਨ ਦੇ ਰਾਮ ਲੀਆ ਹੈ ਮੋਲ (ਅੰਗ...)

ਯਾਦ ਰਖੋ, ਜਦੋਂ ਤਕ ਸਾਡਾ ਮਨ ਪੁਠੇ ਪਾਸੇ ਚਲ ਰਿਹਾ ਹੈ, ਗੁਰੂ ਘਰ ਵਿੱਚ ਸਾਡਾ ਮੱਥਾ ਟੇਕਿਆ ਵੀ ਪ੍ਰਵਾਨ ਨਹੀਂ ਜੇ ਹੋਣਾ। ਗੁਰੂ ਸਾਹਿਬ ਰੋਜ਼ ਸਾਨੂੰ ਆਸਾ ਦੀ ਵਾਰ ਵਿੱਚ ਤਾੜਨਾ ਕਰਦੇ ਨੇ "ਸੀਸ ਨਿਵਾਇਐ ਕੀਆ ਥੀਐ ਜਾਂ ਰਿਧੇ ਕਸੁਧੇ ਜਾਏ" (ਅੰਗ...) ਇਸ ਤੋਂ ਪਹਿਲਾਂ ਕਿ ਮੌਤ ਸਾਨੂੰ ਆਪਣੇ ਆਗੋਸ਼ ਵਿੱਚ ਲੈ ਲਵੇ। ਆ ਜਾਓ ਆਪਣੇ ਸਿੱਖ ਸਰੂਪ ਵਿੱਚ ਵਾਪਸ। ਪਰਮਾਤਮਾ ਦੀ ਇਸ ਖੂਬ ਸੂਰਤਿ ਰਚਨਾ ਨੂੰ। ਆਪਣੇ ਮਾੜੇ ਕਰਮਾਂ ਕਰਕੇ ਹੀ ਕੋਈ ਉਸ ਤੋਂ ਦੂਰ ਚਲਾ ਜਾਂਦਾ ਹੈ ਤੇ ਆਪਣੇ ਚੰਗੇ ਕਰਮਾਂ ਕਰਕੇ ਹੀ ਕੋਈ ਪ੍ਰਮਾਤਮਾ ਦੇ ਨੇੜੇ ਹੋ ਜਾਂਦਾ ਹੈ। ਰੋਜ਼ ਪੜ੍ਹ ਦੇ ਹਾਂ "ਕਰਮੀ ਆਪੋ ਆਪਣੀ ਕੈ ਨੇੜੈ ਕੈ ਦੂਰਿ" (ਅੰਗ....) ਉਸ ਦੇ ਹੁਕਮਿ ਵਿੱਚ ਚਲਿਆਂ ਹੀ ਅਸੀਂ ਉਸ ਦੇ ਅੱਗੇ ਸਚਿਆਰ (ਸੱਚੇ) ਹੋਂ ਸਕਦੇ ਹਾਂ ਤੇ ਉਸ ਪ੍ਰਮਾਤਮਾ ਵਿੱਚ ਲੀਨ ਹੋ ਸਕਦੇ ਹਾਂ। ਏਹੀ ਇੱਕ ਰਾਸਤਾ ਹੈ ਮਨੁਖਾ ਜੀਵਨ ਨੂੰ ਸਫਲ ਬਣਾਉਣ ਦਾ।

**"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥"**

*(ਅੰਗ 1)*

*ਭੁਲ ਚੁਕ ਦੀ ਖਿਮਾਂ*

**ਵਾਹਿਗੁਰੂ ਜੀ ਦਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

—0—

# ਜਨ ਕੀ ਅਰਦਾਸਿ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਅਰਦਾਸ ਫਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਅਰਜੇ ਦਸਤ' ਹੱਥ ਜੋੜ ਕੇ ਅਰਜੋਈ ਕਰਨੀ ਕਿ 'ਐ ਪ੍ਰਮਾਤਮਾ' ਅਸੀਂ ਜੋ ਕੁਝ ਆਪਣੇ ਵੱਲੋਂ ਕਰ ਸਕਦੇ ਸੀ ਕੀਤਾ, ਹੁਣ ਤੂੰ ਆਪਣੀ ਮਿਹਰ ਕਰ, ਆਪਣੀ ਰਹਿਮਤ ਕਰ ਤਾਂ ਜੋ ਸਾਡੀ ਕੀਤੀ ਹੋਈ ਮਿਹਨਤ ਨੂੰ ਫਲ ਲੱਗੇ। ਅਰਦਾਸ ਦੇ ਫੁੱਲ ਤੋਂ ਹੀ ਪ੍ਰਮਾਤਮਾ ਦਾ ਫਲ ਪ੍ਰਗਟ ਹੋਵੇ ਗਾ। ਅਰਦਾਸ ਚਾਰ ਅੱਖਰਾਂ ਦਾ ਜੋੜ ਹੈ ਤੇ ਜਿਸ ਦੇ ਕਿਸੇ ਸਿਆਣੇ ਨੇ ਅਰਥ ਇਸ ਪ੍ਰਕਾਰ ਕੀਤੇ ਹਨ:-

ਅ: ਅੰਤਰਜਾਮੀ: ਅੰਦਰ ਦੀ ਜਾਨਣ ਵਾਲਾ।

**ਅੰਤਰਜਾਮੀ ਸੋ ਪ੍ਰਭੁ ਪੂਰਾ॥ ਦਾਨੁ ਦੇਇ ਸਾਧੂ ਕੀ ਧੂਰਾ॥** *(ਅੰਗ ੫੬੩)*

ਰ: ਰਖਵਾਲਾ: **ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥** *(ਅੰਗ ੧੦੩)*

ਦ: ਦਾਤਾਰ: **ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥**
**ਦੇਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥**
*(ਅੰਗ ੨੫੭)*

ਸ: ਸਹਾਰਾ:
**ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ॥**
*(ਅੰਗ ੧੨੦੪)*

ਗੁਰਬਾਣੀ ਦਾ ਅਟੱਲ ਨਿਯਮ ਹੈ ਕਿ ਪ੍ਰਮਾਤਮਾ ਸਾਡੀਆਂ ਕੀਤੀਆਂ ਅਰਦਾਸਾਂ ਕਦੇ ਵਿਅਰਥ ਨਹੀਂ ਜਾਣ ਦਿੰਦਾ:-

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥**
**ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥੨॥**
*(ਅੰਗ ੮੧੯)*

ਪਰ ਅਸੀਂ ਆਮ ਵੇਖਦੇ ਹਾਂ ਕਿ ਅਸੀਂ ਅਰਦਾਸਾਂ ਕਰਦੇ ਰਹਿੰਦੇ ਹਾਂ ਤੇ ਕਿਤੇ ਕੋਈ ਵਿਰਲੀ ਭਾਵੇਂ ਪੂਰੀ ਹੋ ਜਾਵੇ , ਵਰਨਾ ਬਾਕੀ ਅਣਸੁਣੀਆਂ ਹੀ ਰਹਿੰਦੀਆਂ ਹਨ। ਗੁਰਬਾਣੀ ਦਾ ਇਹ ਅਟੱਲ ਨਿਯਮ ਗਲਤ ਨਹੀਂ ਹੋ ਸਕਦਾ, ਜ਼ਰੂਰ ਸਾਡੇ ਵਲੋਂ ਕੋਈ ਕਮੀ ਰਹਿੰਦੀ ਹੋਵੇਗੀ। ਹਰ ਕੰਮ ਦੇ ਸਿਰੇ ਚੜ੍ਹਨ ਲਈ ਕੁਝ ਸ਼ਰਤਾਂ ਹੁੰਦੀਆਂ ਹਨ ਤੇ ਜਦ ਉਹ ਸਾਰੀਆਂ ਪੂਰੀਆਂ ਹੁੰਦੀਆਂ ਹਨ ਤਦ ਹੀ ਸਫ਼ਲਤਾ ਪ੍ਰਾਪਤ ਹੁੰਦੀ ਹੈ। ਇਸੇ ਤਰ੍ਹਾਂ ਸਾਡੀ ਅਰਦਾਸ ਕਬੂਲ ਹੋਣ ਲਈ ਹੇਠ ਲਿਖੀਆਂ ਸ਼ਰਤਾਂ ਹਨ:-

1. ਪ੍ਰਮਾਤਮਾ ਦੀ ਹਸਤੀ ਤੇ ਹੋਂਦ ਵਿੱਚ ਪੂਰਨ ਵਿਸ਼ਵਾਸ ਅਤੇ ਭਰੋਸਾ ਹੋਵੇ।
2. ਮੰਗਾਂ ਜਾਇਜ਼ ਤੇ ਮੁਨਾਸਿਬ ਹੋਣ।
3. ਜਿਸ ਪਾਸੋਂ ਮੰਗ ਰਹੇ ਹਾਂ, ਉਸ ਦੀ ਦੇਣ ਦੀ ਸਮਰੱਥਾ ਤੇ ਪੱਕਾ ਯਕੀਨ ਹੋਵੇ।
4. ਅਰਦਾਸ ਪੂਰੀ ਹੋਣ ਵਿੱਚ ਜ਼ਰਾ ਵੀ ਸ਼ੱਕ ਨਾ ਹੋਵੇ।
5. ਆਪਣੇ ਵੱਲੋਂ ਜੋ ਅਸੀਂ ਕਰ ਸਕਦੇ ਹਾਂ ਪਹਿਲਾਂ ਪੂਰੀ ਮਿਹਨਤ ਨਾਲ ਕਰਕੇ ਫਿਰ ਮੰਗੀਏ।

ਆਉ ਇਨ੍ਹਾਂ ਬਾਰੇ ਜਰਾ ਵਿਸਥਾਰ ਨਾਲ ਵਿਚਾਰ ਕਰੀਏ :-

1. ਸਭ ਤੋਂ ਪਹਿਲਾਂ ਪ੍ਰਮਾਤਮਾ ਦੀ ਹਸਤੀ ਤੇ ਹੋਂਦ ਵਿੱਚ ਪੂਰਾ ਵਿਸ਼ਵਾਸ ਜ਼ਰੂਰੀ ਹੈ। ਪਰ ਅਸੀਂ ਇਕ ਅਣਜਾਣ ਤੇ ਨਾਵਾਕਫ ਅਜ਼ਨਬੀ ਪ੍ਰਮਾਤਮਾ ਅੱਗੇ ਹੱਥ ਜੋੜ ਕੇ ਅਰਦਾਸ ਕਰਦੇ ਹਾਂ, ਜਿਸ ਦੀ ਹਸਤੀ ਵਿੱਚ ਸਾਨੂੰ ਖੁਦ ਕੋਈ ਵਿਸ਼ਵਾਸ ਤੇ ਭਰੋਸਾ ਨਹੀਂ ਹੁੰਦਾ। ਅਸੀਂ ਸੋਚਦੇ ਹਾਂ ਕਿ ਚਲੋ ਜੋ ਕੰਮ ਸਾਡੀ ਮਿਹਨਤ ਤੇ ਕੋਸ਼ਿਸ਼ਾਂ ਨਾਲ ਸਿਰੇ ਨਹੀਂ ਚੜਿਆ ਸ਼ਾਇਦ ਅਰਦਾਸ ਕੀਤਿਆਂ ਗੱਲ ਬਣ ਜਾਵੇ। ਸਾਡਾ ਅਰਦਾਸ ਕਰਦੇ ਸਮੇਂ ਵੀ ਪ੍ਰਮਾਤਮਾ ਦੀ ਹੋਂਦ ਤੇ ਹਸਤੀ ਸਬੰਧੀ ਸ਼ੱਕ ਬਣਿਆ ਰਹਿੰਦਾ ਹੈ ਤੇ ਪਹਿਲਾਂ ਹੀ ਸੋਚ ਲੈਂਦੇ ਹਾਂ ਕਿ ਸਾਡੀ ਅਰਦਾਸ ਕਿੱਥੋਂ ਪੂਰੀ ਹੋਣੀ ਹੈ। ਜ਼ਰਾ ਸੋਚੋ ਐਸੀ ਅਧੂਰੀ ਅਰਦਾਸ ਕਿਵੇਂ ਪ੍ਰਮਾਤਮਾ ਅੰਤਰਜਾਮੀ ਹੈ, ਉਹ ਇਸ ਪ੍ਰਕਾਰ ਦੀਆਂ ਦਿਖਾਵੇ ਵਾਲੀਆਂ ਅਰਦਾਸਾਂ ਪੂਰੀਆਂ ਨਹੀਂ ਕਰੇਗਾ। ਇਤਿਹਾਸ ਵਿੱਚ ਬਹੁਤ ਸਾਰੇ

ਸਬੂਤ ਮਿਲਦੇ ਹਨ ਕਿ ਜਦੋਂ ਵੀ ਕਿਸੇ ਪ੍ਰਮਾਤਮਾ ਦੇ ਪਿਆਰੇ ਨੇ ਪ੍ਰਮਾਤਮਾ ਉੱਪਰ ਪੂਰਾ ਵਿਸ਼ਵਾਸ ਤੇ ਭਰੋਸਾ ਰੱਖ ਕੇ ਪੁਕਾਰਿਆ, ਤਾਂ ਉਸ ਨੇ ਸਦਾ ਸਹਾਇਤਾ ਕੀਤੀ ਹੈ।

ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੇ ਭਰੀ ਸਭਾ ਵਿੱਚ ਦ੍ਰੋਪਤੀ ਦੀ ਲਾਜ ਰਖੀ ਸੀ। ਉਸ ਦੇ ਬਾਅਦ ਜਦੋਂ ਉਹ, ਉਨ੍ਹਾਂ ਨੂੰ ਮਿਲੀ ਤਾਂ ਧੰਨਵਾਦ ਕੀਤਾ ਪਰ ਨਾਲ ਰੋਸ ਵੀ ਕੀਤਾ ਕਿ ਤੁਸੀਂ ਆਉਂਣ ਲਈ ਏਨੀ ਦੇਰ ਕਿਉਂ ਲਗਾਈ। ਜਦੋਂ ਮੈਨੂੰ ਫੜ ਕੇ ਸਭਾ ਵਿੱਚ ਲਿਜਾਇਆ ਜਾ ਰਿਹਾ ਸੀ ਮੈਂ ਤਾਂ ਉਸੇ ਵੇਲੇ ਤੋਂ ਹੀ ਆਪ ਅੱਗੇ ਅਰਦਾਸ ਕਰ ਰਹੀ ਸੀ ਤੇ ਆਪ ਨੂੰ ਪੁਕਾਰ ਰਹੀ ਸੀ। ਕ੍ਰਿਸ਼ਨ ਜੀ ਬੋਲੇ ਠੀਕ, ਤੂੰ ਮੈਨੂੰ ਪੁਕਾਰ ਜ਼ਰੂਰ ਰਹੀ ਸੀ ਪਰ ਤੈਨੂੰ ਮੇਰੇ ਨਾਲੋਂ ਵੱਧ ਵਿਸ਼ਵਾਸ ਤੇ ਭਰੋਸਾ ਸਭਾ ਵਿੱਚ ਬੈਠੇ ਆਪਣੇ ਪੰਜਾਂ ਪਤੀਆਂ, ਰਾਜਾ ਧ੍ਰਿਸਟਰਾਸ਼ਟਰ, ਗੁਰੂ ਭੀਸ਼ਮ ਪਿਤਾਮਾ ਤੇ ਸਿਆਣੇ ਵਜ਼ੀਰ ਬਿਦਰ ਉੱਪਰ ਸੀ। ਜਦੋਂ ਉਹ ਸਾਰੇ ਤੇਰੀ ਸਹਾਇਤਾ ਨਾ ਕਰ ਸਕੇ ਅਤੇ ਤੇਰੀ ਸਾੜੀ ਲਾਹੀ ਜਾ ਰਹੀ ਸੀ ਤਾਂ ਮੈਂ ਆਉਣ ਹੀ ਲੱਗਾ ਸੀ ਕਿ ਤੂੰ ਉਸ ਵੇਲੇ ਆਪਣੀ ਸਾੜੀ ਦਾ ਪਲਾ ਆਪਣੇ ਦੰਦਾਂ ਨਾਲ ਫੜ ਲਿਆ ਕਿ ਸ਼ਾਇਦ ਇਹ ਬਚਾ ਸਕਣਗੇ। ਜਦੋਂ ਇਹ ਵੀ ਕੰਮ ਨਾ ਆਏ ਤਾਂ ਤੂੰ ਸਾਰਿਆਂ ਪਾਸਿਆਂ ਤੋਂ ਨਿਰਾਸ਼ ਹੋ ਕੇ , ਸੱਚੇ ਦਿਲੋਂ ਮੈਨੂੰ ਪੁਕਾਰਿਆਂ ਤਾਂ ਮੈਂ ਤੇਰੀ ਸਹਾਇਤਾ ਕਰਨ ਲਈ ਇੱਕ ਪਲ ਨਹੀਂ ਲਾਇਆ। ਜੇ ਦੇਰ ਹੋਈ ਤਾਂ ਤੇਰੀ ਗਲਤੀ ਕਰ ਕੇ ਨਾ ਕਿ ਮੇਰੇ ਵੱਲੋਂ।

2. ਸਾਡੀ ਅਰਦਾਸ ਜਾਇਜ਼, ਮੁਨਾਸਿਬ ਤੇ ਗੁਰਮਤਿ ਅਨੁਸਾਰ ਮੰਗਾਂ ਲਈ ਹੋਣੀ ਚਾਹੀਦੀ ਹੈ। ਸਾਡੀ ਅਰਦਾਸ ਵਿੱਚ ਕਿਸੇ ਦਾ ਬੁਰਾ ਤੱਕ ਕੇ ਆਪਣਾ ਲਾਭ ਨਹੀਂ ਹੋਣਾ ਚਾਹੀਦਾ। ਹੋਰ ਕਈ ਵਾਰੀ ਸਾਡੀ ਦ੍ਰਿਸ਼ਟੀ ਛੋਟੀ ਹੋਣ ਕਾਰਨ, ਅਸੀਂ ਐਸਾ ਕੁਝ ਗਲਤ ਮੰਗ ਲੈਂਦੇ ਹਾਂ ਜਿਸ ਦੇ ਪੂਰੇ ਹੋਣ ਨਾਲ ਸਾਨੂੰ ਬਜਾਏ ਲਾਭ ਦੇ ਨੁਕਸਾਨ ਪੁੱਜ ਸਕਦਾ ਹੈ। ਪਰ ਪ੍ਰਮਾਤਮਾ ਅੰਤਰਜ਼ਾਮੀ ਹੈ, ਮਿਹਰਵਾਨ, ਹਮਦਰਦ ਤੇ ਸਾਡਾ ਮਾਤਾ ਪਿਤਾ ਹੋਣ ਕਾਰਨ ਸਾਡੀ ਉਹ ਨਜ਼ਾਇਜ ਮੰਗ ਜੋ ਸਾਨੂੰ ਨੁਕਸਾਨ ਪਹੁੰਚਾ ਸਕੇ, ਪੂਰੀ ਨਹੀਂ ਕਰਦਾ। ਜਿਵੇਂ ਇਕ ਮਾਸੂਮ ਬੱਚਾ ਜੇ ਅੱਗ ਨਾਲ ਖੇਡਣ ਦੀ ਜ਼ਿੱਦ ਕਰੇ ਤਾਂ ਉਸਦੀ ਮਾਂ ਐਸੀ ਮੰਗ ਹਰਗਿਜ਼ ਪੂਰੀ ਨਹੀਂ ਹੋਣ ਦੇਵੇਗੀ ਭਾਵੇਂ ਬੱਚਾ ਮਾਂ ਨਾਲ ਔਖਾ ਹੀ ਹੋਵੇ ਤੇ ਮਾਰਨ ਦੀ ਕੋਸ਼ਿਸ਼ ਕਰੇ । ਹਾਂ ਇਹ ਜ਼ਰੂਰ ਹੈ ਕਿ ਬੱਚਾ ਇੱਕ ਦਿਨ ਵੱਡਾ ਹੋ ਕੇ ਆਪਣੀ ਭੁੱਲ ਨੂੰ ਮਹਿਸੂਸ ਕਰੇਗਾ ਕਿ ਉਸ ਦੀ ਮਾਂ ਸਹੀ ਸੀ। ਇਸੇ ਤਰ੍ਹਾਂ ਅਸੀਂ ਵੀ ਬਹੁਤੀ ਵਾਰੀ ਆਪਣੀ ਅਰਦਾਸ ਦੇ ਪੂਰੇ ਨਾ ਹੋਣ ਤੇ ਪ੍ਰਮਾਤਮਾ ਨਾਲ ਨਰਾਜ਼ ਹੋ ਜਾਂਦੇ ਹਾਂ ਪਰ ਜੀਵਨ ਵਿੱਚ ਕਦੇ ਸਮਾਂ ਆਵੇਗਾ ਜਦੋਂ ਸਾਨੂੰ ਅਹਿਸਾਸ ਹੋਵੇ ਗਾ ਕਿ ਸਾਡੀ ਉਸ ਮੰਗ ਦਾ ਸਿਰੇ ਨਾ ਚੜ੍ਹਨ ਵਿੱਚ ਹੀ ਸਾਡੀ ਭਲਾਈ ਸੀ।

3. ਸਾਡੇ ਦਿਲ ਅੰਦਰ ਜ਼ਰਾ ਵੀ ਸ਼ੱਕ ਨਹੀਂ ਹੋਣਾ ਚਾਹੀਦਾ ਕਿ ਜੋ ਅਰਦਾਸ ਵਿੱਚ ਮੰਗਿਆ ਜਾ ਰਿਹਾ ਹੈ, ਉਸ ਨੂੰ ਪ੍ਰਮਾਤਮਾ ਵਿੱਚ ਦੇਣ ਦੀ ਸਮਰੱਥਾ ਨਹੀਂ ਹੈ। ਅਸੀਂ ਕੋਈ ਵੀ ਚੀਜ਼ ਉਸ ਪਾਸੋਂ ਹੀ ਮੰਗ ਸਕਦੇ ਹਾਂ, ਜਿਸ ਪਾਸ ਸਾਨੂੰ ਪਤਾ ਹੋਵੇ ਕਿ ਉਹ ਉਸ ਪਾਸ ਹੈ। ਹਜ਼ਾਰ ਰੁਪਏ ਦੇ ਮਾਲਕ ਪਾਸੋਂ, ਲੱਖਾਂ ਦੀ ਆਸ ਰਖਣੀ ਮੂਰਖਤਾ ਹੋਵੇਗੀ। ਅਰਦਾਸ ਕਰਨ ਤੋਂ ਪਹਿਲਾਂ ਸਾਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਪ੍ਰਮਾਤਮਾ ਵਿੱਚ ਹਰ ਕੰਮ ਨੂੰ ਸਿਰੇ ਚਾੜਨ ਲਈ ਪੂਰੀ ਸਮਰੱਥਾ ਹੈ। ਵੇਖੋ, ਜੇ ਇਕ ਬੀਮਾਰ, ਅਰਦਾਸ ਕਰਨ ਤੋਂ ਪਹਿਲਾਂ ਹੀ ਸੋਚਣ ਲੱਗ ਜਾਵੇ ਕਿ ਉਸ ਦੀ ਬੀਮਾਰੀ ਲਾ-ਇਲਾਜ ਹੈ। ਸਿਆਣੇ ਡਾਕਟਰ ਜ਼ੋਰ ਲਾ ਚੁੱਕੇ ਹਨ ਤੇ ਆਰਾਮ ਕਰਨ ਦਾ ਨਾ ਕੋਈ ਲਾਭ ਹੋ ਸਕਦਾ ਤੇ ਨਾ ਹੀ ਕਦੇ ਸਿਰੇ ਚੜ੍ਹ ਸਕਦੀ ਹੈ। ਉਸ ਦੇ ਘਰ ਕੋਈ ਤੋਟ ਨਹੀਂ ਤੇ ਉਸ ਦੀਆਂ ਇਹ ਦਾਤਾਂ ਕਦੇ ਮੁਕਦੀਆਂ ਨਹੀਂ, ਹਾਂ ਇਹ ਠੀਕ ਹੈ ਕਿ ਲੈਣ ਵਾਲੇ ਲੈਂਦੇ ਲੈਂਦੇ ਥੱਕ ਜਾਂਦੇ ਹਨ:-

**ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹਿ ਖਾਹਿ॥**

*(ਜਪੁਜੀ ਸਾਹਿਬ, ਅੰਗ ੨)*

4. ਅਰਦਾਸ ਕਰਦੇ ਸਮੇਂ ਇਸ ਦੇ ਪੂਰੇ ਹੋਣ ਵਿੱਚ ਰਤੀ ਵੀ ਸ਼ੱਕ ਨਹੀਂ ਹੋਣੀ ਚਾਹੀਦਾ। ਇਹ ਅਟੱਲ ਨਿਸ਼ਚਾ ਹੋਵੇ ਕਿ ਇਧਰ ਸਾਡੀ ਅਰਦਾਸ ਖਤਮ ਹੋਈ ਨਹੀਂ ਕਿ ਉਧਰ ਸਾਡੀ ਮੰਗ ਪੂਰੀ ਹੋ ਗਈ। ਸਾਡੇ ਦ੍ਰਿੜ ਸੰਕਲਪ ਨੂੰ ਹੀ ਪ੍ਰਮਾਤਮਾ ਆਪਣੀ ਸ਼ਕਤੀ ਨਾਲ ਦ੍ਰਿਸ਼ਟਮਾਨ ਸੰਸਾਰ ਵਿੱਚ ਪ੍ਰਗਟ ਕਰਦਾ ਹੈ। ਦ੍ਰਿੜ ਸੰਕਲਪ ਉਹ ਹੁੰਦੇ ਹਨ ਜਿਨ੍ਹਾਂ ਦੇ ਪੂਰੇ ਹੋਣ ਵਿੱਚ ਪੂਰੀ ਆਸ ਹੋਵੇ।

ਕਹਿੰਦੇ ਹਨ ਕਿ ਕਿਸੇ ਇਲਾਕੇ ਵਿੱਚ ਇੱਕ ਵਾਰੀ ਬਾਰਸ਼ ਨਾ ਪੈਣ ਕਾਰਨ ਸਭ ਫਸਲਾਂ ਤਬਾਹ ਹੋਣ ਲੱਗੀਆਂ। ਇਲਾਕੇ ਦੇ ਸਾਰੇ ਲੋਕਾਂ ਨੇ ਇਕੱਠੇ ਹੋ ਕੇ ਇੱਕ ਮਹਾਤਮਾ ਪਾਸ ਜਾ ਕੇ ਬੇਨਤੀ ਕੀਤੀ ਕਿ ਵੇਖੋ ਬਾਰਸ਼ ਨਾ ਪੈਣ ਕਰਕੇ , ਕਾਲ ਪੈਣ ਦਾ ਖਤਰਾ ਹੋ ਰਿਹਾ ਹੈ। ਮਿਹਰ ਕਰੋ ਕੋਈ

ਰੇਖ ਵਿੱਚ ਮੇਖ ਮਾਰੋ। ਮਹਾਤਮਾ ਦੇ ਦਿਲ ਵਿੱਚ ਦਯਾ ਆਈ ਤੇ ਬੋਲੇ ਕਿ ਕਲ੍ਹ ਸਵੇਰੇ ਦੱਸ ਵਜੇ ਸਾਰੇ ਇਥੇ ਇਕੱਠੇ ਹੋਵੋ। ਅਸੀਂ ਸਾਰੇ ਰਲ ਕੇ ਪ੍ਰਮਾਤਮਾ ਪਾਸ ਅਰਦਾਸ ਕਰਾਂਗੇ ਤੇ ਆਸ ਹੈ ਕਿ ਸਾਡੇ ਉਪਰ ਜ਼ਰੂਰ ਮਿਹਰ ਹੋਵੇਗੀ। ਦੂਸਰੇ ਦਿਨ ਸਾਰੇ ਲੋਕ ਨੀਯਤ ਸਮੇਂ ਤੇ ਪੁਜ ਗਏ। ਮਹਾਤਮਾ ਅਰਦਾਸ ਕਰਨ ਲਈ ਹੱਥ ਜੋੜ ਕੇ ਖੜੇ ਹੋਏ ਪਰ ਅਚਾਨਕ ਰੁੱਕ ਗਏ ਤੇ ਬੋਲੇ ਕਿ ਮੈਨੂੰ ਡਰ ਹੈ ਕਿ ਸਾਡੀ ਅਰਦਾਸ ਕਬੂਲ ਨਹੀਂ ਹੋਵੇਗੀ ਕਿਉਂਕਿ ਮੈਂ ਵੇਖ ਰਿਹਾ ਹਾਂ ਕਿ ਤੁਹਾਡੇ ਵਿਚੋਂ ਕੋਈ ਵੀ ਛਤਰੀ ਜਾਂ ਬਰਸਾਤੀ ਨਹੀਂ ਲੈ ਕੇ ਆਇਆ। ਜਾਪਦਾ ਹੈ ਕਿ ਜੇ ਅਰਦਾਸ ਕਰਨ ਲੱਗੇ ਤਾਂ ਉਸ ਦੇ ਪੂਰੇ ਹੋਣ ਵਿੱਚ ਤੁਹਾਨੂੰ ਕੋਈ ਯਕੀਨ ਨਹੀਂ ਵਰਨਾ ਤੁਸੀਂ ਸਾਰੇ ਬਾਰਸ਼ ਹੋਣ ਦੇ ਡਰ ਤੋਂ ਬਚਾਓ ਲਈ ਛਤਰੀਆਂ ਤੇ ਬਰਸਾਤੀਆਂ ਲੈ ਕੇ ਆਉਂਦੇ। ਇਨੇ ਨੂੰ ਇਕ ਬੱਚਾ ਛਤਰੀ ਲਈ ਆ ਖੜਾ ਹੋਇਆ। ਮਹਾਤਮਾ ਵੇਖ ਕੇ ਖੁਸ਼ ਹੋ ਗਏ ਕਿ ਚਲੋ ਘਟੋ ਘੱਟ ਸਾਡੇ ਵਿੱਚ ਇੱਕ ਤਾਂ ਸਿਦਕ ਵਾਲਾ ਹੈ ਹੁਣ ਸਾਡੀ ਅਰਦਾਸ ਕਬੂਲ ਹੋ ਜਾਵੇਗੀ।

5. ਪਰਮਾਤਮਾ ਤੱਕ ਕੇਵਲ ਉਸ ਦੀ ਹੀ ਅਰਦਾਸ ਪਹੁੰਚਦੀ ਹੈ, ਜਿਸ ਨੇ ਆਪਣੀ ਮੰਗ ਦੀ ਪੂਰਤੀ ਲਈ, ਆਪਣੇ ਵਲੋਂ ਜੋ ਵੀ ਕੀਤਾ ਜਾ ਸਕਦਾ ਸੀ ਕਰਕੇ ਥੱਕ ਗਿਆ ਹੈ। ਕਹਾਵਤ ਹੈ ਕਿ ਪਹਿਲਾਂ ਸੱਚਾਈ ਨਾਲ ਹੱਕ ਪੈਦਾ ਕਰੋ ਤੇ ਫੇਰ ਮੰਗੋ। ਆਲਸੀਆਂ ਤੇ ਸੁਸਤ ਬੰਦਿਆਂ ਦੀਆਂ ਅਰਦਾਸਾਂ ਸੁਣੀਆਂ ਨਹੀਂ ਜਾਂਦੀਆਂ।

ਆਲਸੀਆਂ ਬਾਰੇ ਇੱਕ ਕਹਾਣੀ ਯਾਦ ਆਈ। ਸੁਣਿਆ ਹੈ ਕਿ ਦੋ ਆਲਸੀ ਇੱਕ ਜਾਮਣ ਦੇ ਪੇੜ ਹੇਠਾਂ ਲੇਟ ਰਹੇ ਸਨ। ਜਾਮਣ ਪੱਕ ਗਏ ਹਨ ਤੇ ਥੱਲੇ ਡਿੱਗ ਰਹੇ ਹਨ। ਇਹ ਦੋਵੇਂ ਆਪਣੇ ਆਲਸਪੁਣੇ ਦੇ ਕਾਰਨ ਆਪ ਤਾਂ ਜਾਮਣ ਚੁੱਕ ਕੇ ਆਪਣੇ ਮੂੰਹ ਵਿੱਚ ਨਹੀਂ ਪਾ ਸਕਦੇ ਸਨ ਬੱਸ ਇੱਕ ਦੂਸਰੇ ਨੂੰ ਤਾਹਨੇ ਮਾਰ ਰਹੇ ਸਨ ਕਿ ਉਹ ਆਲਸੀ ਹੈ। ਏਨੇ ਨੂੰ ਇੱਕ ਆਦਮੀ ਪਾਸ ਦੀ ਲੰਘ ਰਿਹਾ ਸੀ। ਉਹ ਇਨ੍ਹਾਂ ਦੀਆਂ ਗੱਲਾਂ ਸੁਣ ਕੇ ਬਹੁਤ ਹੈਰਾਨ ਹੋਇਆ। ਉਸ ਨੇ ਬਹੁਤ ਆਲਸੀ ਵੇਖੇ ਸਨ ਪਰ ਇਨ੍ਹਾਂ ਨੇ ਤਾਂ ਸਾਰੀਆਂ ਹੱਦਾਂ ਦੀ ਤੋੜ ਦਿੱਤੀਆਂ। ਉਸ ਨੂੰ ਇਨ੍ਹਾਂ ਤੇ ਬੜੀ ਦਯਾ ਆਈ। ਇੱਕ ਇੱਕ ਜਾਮਣ ਚੁਕ ਕੇ ਦੋਹਾਂ ਦੇ ਮੂੰਹਾਂ ਵਿੱਚ ਪਾ ਦਿੱਤੀ ਤੇ ਆਪ ਅੱਗੇ ਜਾਣ ਲੱਗਾ। ਇਨੇ ਨੂੰ ਦੋਵੇਂ ਬੋਲੇ "ਉਏ ਠਹਿਰ ਭਰਾਵਾਂ, ਜਾਂਦਾ ਕਿਥੇ ਹੈਂ, ਸਾਡੇ ਮੂੰਹਾਂ ਵਿਚੋਂ ਗਿਟਕਾਂ ਤੇਰਾ ਪਿਉ ਕੱਢੇਗਾ?"

ਯਾਦ ਰਖੋ ਅਰਦਾਸ ਤਾਂ ਉਸ ਦੀ ਹੀ ਪ੍ਰਵਾਨ ਹੋਵੇਗੀ ਜਿਸ ਨੇ ਆਪਣੇ ਆਪ ਨੂੰ ਪੂਰਾ ਦਾਅ ਉਤੇ ਲਾ ਦਿੱਤਾ। ਨਿਰੀਆਂ ਗੱਲਾਂ ਨਾਲ ਗੱਲ ਨਹੀਂ ਬਣੇਗੀ।

ਅਰਦਾਸ ਕਰਦੇ ਸਮੇਂ ਆਪਣੇ ਕਰਮ ਜੋ ਅਸੀਂ ਕੀਤੇ ਹਨ ਤੇ ਕਰ ਰਹੇ ਹਨ ਉਨ੍ਹਾਂ ਵੱਲ ਵੀ ਧਿਆਨ ਦੇਣਾ ਹੋਵੇਗਾ। ਇਹ ਕਰਮ ਹੀ ਸਾਡੇ ਸੁਭਾਅ ਨੂੰ ਤੇ ਸਾਡੇ ਸੁੱਖ ਦੁੱਖ ਨੂੰ ਜਨਮ ਦੇ ਰਹੇ ਹਨ ਤੇ ਇਨ੍ਹਾਂ ਦਾ ਫੱਲ ਹੀ ਸਾਨੂੰ ਭੋਗਣਾ ਪੈਣਾ ਹੈ। ਅਰਦਾਸ ਜ਼ਰੂਰ ਕਰੋ, ਜੋ ਲੋੜ ਹੈ, ਜੇ ਮਿਲ ਜਾਵੇ ਤਾਂ ਸ਼ੁਕਰ ਕਰੋ ਪਰ ਜੇ ਨਾ ਵੀ ਮਿਲੇ ਤਾਂ ਵੀ ਸ਼ੁਕਰ ਕਰੋ। ਪ੍ਰਮਾਤਮਾ ਨੂੰ ਦੋਸ਼ ਹਰਗਿਜ਼ ਨਾ ਦੇਵੇ ਸਗੋਂ ਆਪਣੇ ਕਰਮਾਂ ਨੂੰ ਸਾਧਨ ਦਾ ਯਤਨ ਕਰੋ:-

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥** *(ਅੰਗ ੬੯੫)*

ਜੇ ਕਿਸੇ ਪਾਸੋਂ, ਸਾਡੀ ਕੋਈ ਸੰਸਾਰਿਕ ਲੋੜ ਇੱਕ ਵਾਰੀ ਕਹਿਣ ਤੇ ਪੂਰੀ ਨਾ ਹੋਵੇ ਤਾਂ ਅਸੀਂ ਮਾਯੂਸ ਨਹੀਂ ਹੁੰਦੇ ਤੇ ਵਾਰ ਵਾਰ ਮੰਗ ਜਾਰੀ ਰਹਿੰਦੀ ਹੈ ਪਰ ਜਦ ਕਿਤੇ ਪ੍ਰਮਾਤਮਾ ਪਾਸੋਂ ਇੱਕ ਵਾਰ ਮੰਗਣ ਨਾਲ ਗੱਲ ਨਾ ਬਣੇ ਤਾਂ ਸਾਡਾ ਪ੍ਰਮਾਤਮਾ ਉਪਰ ਇਕ ਦਮ ਵਿਸ਼ਵਾਸ ਖਤਮ ਹੋ ਜਾਂਦਾ ਹੈ। ਅਸੀਂ ਇਹ ਭੁੱਲ ਜਾਂਦੇ ਹਾਂ ਕਿ ਉਹ ਇਨਸਾਫ ਦਾ ਦਰ ਹੈ। ਸਾਡੀ ਕੋਸ਼ਿਸ਼ ਤੇ ਸਫਲਤਾ ਵਿੱਚ ਇੱਕ ਖਲਾਅ ਹੁੰਦਾ ਹੈ ਜੋ ਪ੍ਰਮਾਤਮਾ ਦੀ ਮਿਹਰ ਸਦਕਾ ਹੀ ਪੂਰਾ ਹੁੰਦਾ ਹੈ। ਅਸੀਂ ਆਪਣੀਆਂ ਕੋਸ਼ਿਸ਼ਾਂ ਕਰਕੇ ਥੱਕ ਗਏ ਹਾਂ ਤੇ ਹੁਣ ਤੂੰ ਸਾਡੀ ਅਰਦਾਸ ਕਬੂਲ ਕਰ। ਅਸੀਂ ਆਪਣੀਆਂ ਕੋਸ਼ਿਸ਼ਾਂ ਨਾਲ ਕੰਢੇ ਤੱਕ ਤਾਂ ਪੁੱਜ ਗਏ ਹਾਂ ਪਰ ਹੁਣ ਤੂੰ ਆਪਣਾ ਮਿਹਰ ਭਰਿਆ ਹੱਥ ਦਾ ਸਹਾਰਾ ਦੇ ਕੇ ਬਾਹਰ ਕੱਢ ਲੈ।

ਇਹ ਨਾ ਸੋਚਣਾ ਕਿ ਲੋਕ ਮੰਝਧਾਰ ਵਿੱਚ ਹੀ ਡੁਬਦੇ ਹਨ, ਬਹੁਤੇ ਕੰਢਿਆਂ ਉਤੇ ਆ ਕੇ ਵੀ ਡੁਬ ਜਾਂਦੇ ਹਨ। ਮੰਝਧਾਰ ਵਿੱਚ ਤਾਂ ਸਾਰੇ ਸਾਵਧਾਨ ਰਹਿੰਦੇ ਹਨ, ਸੁਚੇਤ ਰਹਿੰਦੇ ਹਨ ਕਿਉਂਕਿ ਖਤਰਾ ਹੈ ਪਰ ਕੰਢੇ ਤੇ ਪੁੱਜ ਕੇ ਲਾਪਰਵਾਹ ਹੋ ਜਾਂਦੇ ਹਨ। ਸੋਚਦੇ ਹਨ ਕਿ ਹੁਣ ਤਾਂ ਆ ਹੀ ਗਏ, ਹੁਣ ਕੀ ਚਿੰਤਾ। ਹੁਣ ਤਾਂ ਅਰਦਾਸ ਕਰਨ ਦੀ ਲੋੜ ਵੀ ਨਹੀਂ। ਮੰਝਧਾਰ ਵਿੱਚ ਤਾਂ ਲੋਕ ਬਹੁਤ ਅਰਦਾਸਾਂ ਕਰਦੇ ਹਨ, ਪ੍ਰਮਾਤਮਾ ਦੀ ਸਹਾਇਤਾ ਲਈ ਪੁਕਾਰਦੇ ਹਨ, ਸੁੱਖਣਾ ਸੁੱਖਦੇ ਹਨ ਪਰ ਕੰਢਾ ਨੇੜੇ ਦੇਖਦਿਆਂ ਹੀ ਪ੍ਰਮਾਤਮਾ ਭੁੱਲ

ਜਾਂਦਾ ਹੈ। ਗੱਲ ਵੀ ਠੀਕ ਹੈ ਕਿ ਜਦ ਹੁਣ ਪੁੱਜ ਹੀ ਗਏ ਤਾਂ ਫਿਰ ਪ੍ਰਮਾਤਮਾ ਦੀ ਕੀ ਲੋੜ ਹੈ ? ਲੋਕ ਬਹੁਤ ਚਲਾਕ, ਬੇਈਮਾਨ ਤੇ ਮਤਲਬੀ ਹੁੰਦੇ ਹਨ ਤੇ ਪ੍ਰਮਾਤਮਾ ਨਾਲ ਵੀ ਸੌਦੇ ਬਾਜ਼ੀ ਕਰਨੋਂ ਨਹੀਂ ਡਰਦੇ।

ਕਹਿੰਦੇ ਹਨ ਕਿ ਇੱਕ ਵਪਾਰੀ ਧਨ ਕਮਾ ਕੇ ਵਾਪਸ ਜ਼ਹਾਜ਼ ਵਿੱਚ ਆਪਣੇ ਘਰ ਆ ਰਿਹਾ ਸੀ। ਸਮੁੰਦਰ ਵਿੱਚ ਤੁਫ਼ਾਨ ਆ ਗਿਆ ਤੇ ਜ਼ਹਾਜ਼ ਡੁੱਬਣ ਲੱਗਾ। ਇਹ ਵੇਖ ਕੇ ਸਾਰੇ ਪ੍ਰਮਾਤਮਾ ਅੱਗੇ ਅਰਜੋਈ ਕਰਨ ਲੱਗੇ ਪਰ ਹਾਲਾਤ ਹੋਰ ਵੀ ਖਰਾਬ ਹੁੰਦੇ ਗਏ। ਵਿਪਾਰੀ ਸੋਚਣ ਲੱਗਾ ਕਿ ਹੁਣ ਤਾਂ ਸਭ ਕੁਝ ਖਤਮ ਹੋ ਜਾਵੇਗਾ। ਇਸੇ ਘਬਰਾਹਟ ਵਿੱਚ ਪ੍ਰਮਾਤਮਾ ਅੱਗੇ ਅਰਦਾਸ ਕਰਨ ਲੱਗਾ ਕਿ ਮੈਨੂੰ ਇਸ ਮੁਸੀਬਤ ਤੋਂ ਬਚਾਓ ਤੇ ਜੇ ਘਰ ਸਹੀ ਸਲਾਮਤ ਪੁੱਜ ਗਿਆ ਤਾਂ ਜਿਹੜੀ ਮੇਰੀ ਸੱਤ ਲੱਖ ਦੀ ਕੋਠੀ ਹੈ, ਉਹ ਵੇਚ ਕੇ ਗਰੀਬਾਂ ਵਿੱਚ ਦਾਨ ਕਰ ਦੇਵਾਂਗਾ। ਭਾਵੇਂ ਉਸ ਦਾ ਇਸ ਕੋਠੀ ਨਾਲ ਬਹੁਤ ਲਗਾਓ ਸੀ ਤੇ ਇਹ ਸਾਰੇ ਇਲਾਕੇ ਵਿੱਚ ਬਹੁਤ ਮਸ਼ਹੂਰ ਸੀ, ਪਰ ਹੁਣ ਜਦ ਜ਼ਿੰਦਗੀ ਹੀ ਖਤਰੇ ਵਿੱਚ ਹੈ ਤਾਂ ਕੋਠੀ ਕਿਸ ਕੰਮ ਦੀ। ਸੰਯੋਗ ਦੀ ਗੱਲ ਜ਼ਹਾਜ਼ ਸਹੀ ਸਲਾਮਤ ਪਾਰ ਲੱਗ ਗਿਆ। ਹੁਣ ਵਪਾਰੀ ਸੋਚਣ ਲੱਗਾ ਕਿ ਇਹ ਤਾਂ ਬਹੁਤ ਵੱਡੀ ਗਲਤੀ ਕਰ ਬੈਠਾ ਹਾਂ ਤੇ ਲੋਕਾਂ ਨੇ ਵੀ ਅਰਦਾਸ ਕਰਦੇ ਨੂੰ ਸੁਣ ਲਿਆ ਸੀ। ਇੱਕ ਦਮ ਦੁਬਾਰਾ ਸੋਚ ਆਈ ਕਿ ਘਬਰਾਓ ਨਹੀਂ। ਜਿਸ ਬੁੱਧੀ ਤੋਂ ਉਹ ਅਰਦਾਸ ਨਿਕਲੀ ਸੀ, ਉਸੇ ਬੁੱਧੀ ਤੋਂ ਕੋਈ ਬਚਾਓ ਦੀ ਤਰਕੀਬ ਵੀ ਨਿਕਲੇਗੀ। ਪ੍ਰਮਾਤਮਾ ਇੰਨੀ ਅਸਾਨੀ ਨਾਲ ਮੈਨੂੰ ਲੁੱਟ ਨਹੀਂ ਸਕਦਾ। ਹੁਣ ਤਾਂ ਕੰਢੇ ਤੇ ਆ ਗਏ ਹਾਂ ਤੇ ਹੁਣ ਕੋਈ ਚਿੰਤਾ ਨਹੀਂ। ਦੂਸਰੇ ਦਿਨ ਡੌਂਡੀ ਪਿੱਟਵਾ ਦਿੱਤੀ ਕਿ ਕਲ੍ਹ ਦੱਸ ਵਜੇ ਕੋਠੀ ਨਿਲਾਮ ਹੋ ਰਹੀ ਹੈ। ਬਹੁਤ ਖਰੀਦਾਰ ਆਏ। ਵਪਾਰੀ ਨੇ ਕਿਹਾ ਕਿ ਇਹ ਕੋਠੀ ਹੈ ਤੇ ਇਹ ਨਾਲ ਕੁੱਤਾ ਬੰਨ੍ਹਿਆ ਹੋਇਆ ਹੈ। ਕੋਠੀ ਦਾ ਮੁੱਲ ਸੱਤ ਸੌ ਰੁਪਏ ਤੇ ਕੁੱਤੇ ਦਾ ਸੱਤ ਲੱਖ ਅਤੇ ਦੋਨੋਂ ਇਕੱਠੇ ਹੀ ਵਿਕਣਗੇ। ਸਾਰੇ ਇਹ ਵੇਖ ਕੇ ਬਹੁਤ ਹੈਰਾਨ ਹੋਣ, ਕਿ ਇਹ ਕੀ ਗੜਬੜ ਹੈ ਪਰ ਉਨ੍ਹਾਂ ਨੇ ਸੋਚਿਆ ਕਿ ਸਾਨੂੰ ਕੀ ਲੈਣਾ ਦੇਣਾ, ਕੋਠੀ ਤਾਂ ਜ਼ਰੂਰ ਸੱਤ ਲੱਖ ਦੀ ਹੈ। ਖੈਰ ਕੋਠੀ ਵਿਕ ਗਈ, ਸੱਤ ਲੱਖ ਦਾ ਕੁੱਤਾ ਤੇ ਸੱਤ ਸੌ ਰੁਪਏ ਦੀ ਕੋਠੀ। ਵਪਾਰੀ ਨੇ ਸੱਤ ਲੱਖ ਰੁਪਏ ਬੈਂਕ ਵਿੱਚ ਜਮਾ ਕਰਵਾਏ ਤੇ ਸੱਤ ਸੌ ਰੁਪਏ ਦਾਨ ਕਰ ਦਿੱਤਾ। ਵੇਖੋ ਅਸੀਂ ਏਨੇ ਗਿਰ ਜਾਂਦੇ ਹਾਂ ਕਿ ਪ੍ਰਮਾਤਮਾ ਨਾਲ ਵੀ ਹੇਰਾ ਫੇਰੀ ਕਰਨ ਤੋਂ ਨਹੀਂ ਡਰਦੇ।

ਜੇ ਅਰਦਾਸ ਦਿਲੋਂ ਨਹੀਂ ਨਿਕਲਦੀ ਤਾਂ ਇਹ ਕੇਵਲ ਸੌਦੇਬਾਜ਼ੀ ਹੈ। ਇਸ ਦਾ ਪ੍ਰਮਾਤਮਾ ਨਾਲ ਕੋਈ ਲੈਣ ਦੇਣ ਨਹੀਂ। ਬੱਸ ਮੰਝਧਾਰ ਵਿਚੋਂ ਬਚਣ ਦਾ ਯਤਨ ਹੈ ਤੇ ਜਦੋਂ ਕੰਢੇ ਤੇ ਆ ਗਏ ਤਾਂ ਦਿਲ ਬੇਈਮਾਨ ਹੋ ਜਾਵੇਗਾ। ਅਰਦਾਸ ਕੇਵਲ ਇੱਕ ਬਚਾਅ ਦਾ ਉਪਾਅ ਹੈ, ਇੱਕ ਸ਼ਸਤਰ ਹੈ, ਸਾਧਨ ਨਹੀਂ। ਇੱਕ ਸੁਰੱਖਿਆ ਹੈ, ਸਮਰਪਣ ਨਹੀਂ। ਹੋ ਸਕਦਾ ਹੈ ਕਿ ਅਸੀਂ ਆਪਣੀ ਕੋਸ਼ਿਸ਼ਾਂ ਨਾਲ ਕੰਢੇ ਤੱਕ ਆ ਜਾਈਏ ਪਰ ਅੱਗੇ ਤਾਂ ਪ੍ਰਮਾਤਮਾ ਦੀ ਸਹਾਇਤਾ ਅਰਦਾਸ ਰਾਹੀ ਹੀ ਉਤਰੇਗੀ। ਅਰਦਾਸ ਸਾਡੇ ਤੇ ਪ੍ਰਮਾਤਮਾ ਦੇ ਵਿਚਕਾਰ ਇੱਕ ਪੁਲ ਦਾ ਕੰਮ ਕਰਦੀ ਹੈ। ਅਰਦਾਸ ਹੀ ਪ੍ਰਮਾਤਮਾ ਨਾਲ ਜੋੜਦੀ ਹੈ, ਕੋਸ਼ਿਸ਼ ਨਹੀਂ। ਸਾਨੂੰ ਤਾਂ ਚਾਹੀਦਾ ਹੈ 'ਕਰਉ ਜਤਨ ਜੋ ਹੋਇ ਮਿਹਰਵਾਨ।' ਦੁਨਿਆਵੀ ਹਰਿ ਕੰਮ ਆਰੰਭ ਕਰਨ ਤੋਂ ਪਹਿਲਾਂ ਗੁਰਬਾਣੀ ਸਾਨੂੰ ਉਸ ਦੀ ਸਫਲਤਾ ਲਈ ਅਰਦਾਸ ਕਰਨ ਦੀ ਸਿਫਾਰਸ਼ ਕਰਦੀ ਹੈ। ਜਿਵੇਂ:-

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥**

*(ਅੰਗ ੯੧)*

ਸਿੱਖ ਵਿਦਿਆਰਥੀ ਇਮਤਿਹਾਨ ਦੇਣ ਜਾ ਰਿਹਾ ਹੈ, ਤੁਰਨ ਲਗਿਆਂ ਗੁਰੂ ਅੱਗੇ ਅਰਦਾਸ ਕਰੇ। ਸਿੱਖ ਸਫਰ ਤੇ ਚਲਿਆ ਹੈ, ਅਰਦਾਸ ਕਰਕੇ ਤੁਰੇ। ਸਿੱਖ ਆਪਣਾ ਮਕਾਨ ਬਣਾਉਣ ਲੱਗਾ ਹੈ, ਪਹਿਲਾਂ ਅਰਦਾਸ ਕਰਕੇ ਨੀਂਹ ਰੱਖੇ। ਹਰੇਕ ਦੁੱਖ ਸੁੱਖ ਵੇਲੇ ਸਿੱਖ ਅਰਦਾਸ ਕਰੇ। ਜਦੋਂ ਕੋਈ ਰੋਗ ਜਾਂ ਬਿਪਤਾ ਪ੍ਰਭੂ ਦੀ ਮਿਹਰ ਨਾਲ ਦੂਰ ਹੁੰਦੀ ਹੈ ਤਦੋਂ ਵੀ ਸਿੱਖ ਸ਼ੁਕਰਾਨੇ ਵਜੋਂ ਅਰਦਾਸ ਕਰੇ:-

**ਮੈਂ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈਂ ਤੁਧੁ ਆਗੈ ਅਰਦਾਸਿ॥**
**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨਤੀ**
**ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥੨॥**

*(ਅੰਗ ੭੩੫)*

ਜਦੋਂ ਧੰਨ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਸੁਲਤਾਨਪੁਰ ਨੂੰ ਜਾਣ ਲੱਗੇ ਤਾਂ ਰਾਇ ਬੁਲਾਰ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੀ ਕਿ ਜੀ ਹਜ਼ੂਰ ਦਾ ਮੇਰੇ ਲਈ ਕੀ ਹੁਕਮ ਹੈ। ਤਦ ਸਤਿਗੁਰਾਂ ਨੇ ਮੁਸ਼ਕਰਾ ਕੇ ਫੁਰਮਾਇਆ ਸੀ "ਹੇ ਭਾਈ ਰਾਇ ਜੀ ! ਜੇ ਤੂੰ ਮੰਨੇ ਤਾਂ ਮੇਰਾ ਇਹ ਹੁਕਮ ਹੈ। ਜਦੋਂ ਤੇਰਾ ਆਪਣਾ ਬੱਲ ਕੰਮ ਨਾ ਸਾਰ ਸਕੇ ਤਾਂ ਦੋਵੇਂ ਹੱਥ ਜੋੜ

ਕੇ ਸੱਚੇ ਦਿਲੋ ਕਰਤਾਰ ਦੀ ਸਰਨੀ ਪੈ ਜਾਵੀਂ ਤੇ ਅਰਦਾਸ ਕਰੀਂ। ਕਰਤਾਰ ਬਹੁੜੀ ਕਰੇਗਾ।"

ਅਰਦਾਸ ਕਿਸੇ ਖਾਸ ਅਸਥਾਨ ਤੇ ਜਾ ਕੇ ਜਾਂ ਕਿਸੇ ਖਾਸ ਤਰੀਕੇ ਨਾਲ ਤੇ ਖਾਸ ਸ਼ਬਦ ਮੂੰਹੋਂ ਬੋਲ ਕੇ ਕਰਨੀ ਜ਼ਰੂਰੀ ਨਹੀਂ। ਅਰਦਾਸ ਦਾ ਤਾਂ ਦਿਲ ਨਾਲ ਗੂੜ੍ਹਾ ਸੰਬੰਧ ਹੁੰਦਾ ਹੈ। ਇੱਕ ਦਿਲ ਤੋਂ ਨਿਕਲੀ ਅਤੇ ਇੱਕ ਮੂੰਹ ਤੋਂ ਨਿਕਲੀ ਅਰਦਾਸ ਵਿੱਚ ਬਹੁਤ ਅੰਤਰ ਹੁੰਦਾ ਹੈ। ਮੂੰਹ ਤੋਂ ਨਿਕਲੀ ਅਰਦਾਸ ਵਿਖਾਵੇ ਦੀ ਤੇ ਓਪਰੀ ਹੋ ਸਕਦੀ ਹੈ। ਜਦ ਤੱਕ ਕੋਈ ਵੀ ਅਰਦਾਸ, ਸੱਚੇ ਦਿਲ ਤੋਂ ਤੇ ਸੱਚੀ ਸ਼ਰਧਾ ਨਾਲ ਨਾ ਕੀਤੀ ਜਾਵੇ, ਪ੍ਰਵਾਨ ਨਹੀਂ ਹੋ ਸਕਦੀ। ਅਰਦਾਸ ਉਹ ਸੁਣੀ ਜਾਂਦੀ ਹੈ, ਜੇ ਉਹ ਦਿਲ ਦੀ ਆਵਾਜ਼ ਹੋਵੇ। ਇੱਕ ਅਦੀਬ ਬੜਾ ਸੁੰਦਰ ਕਹਿੰਦਾ ਹੈ:-

*ਖੁਦਾ ਮਨਜ਼ੂਰ ਕਰਤਾ ਹੈ ਦੁਆ ਜਬ ਦਿਲ ਸੇ ਹੋਤੀ ਹੈ।*
*ਪਰ ਯਹੀ ਮੁਸ਼ਕਲ ਹੈ ਕਿ ਬੜੀ ਮੁਸ਼ਕਲ ਸੇ ਹੋਤੀ ਹੈ।*

ਕਿਸੇ ਇਕ ਲੋੜ ਲਈ ਅਰਦਾਸ ਕੇਵਲ ਇਕੋ ਵਾਰੀ ਹੀ ਕਰਨੀ ਚਾਹੀਦੀ ਹੈ। ਵਾਰ ਵਾਰ ਅਰਦਾਸਾਂ ਕਰਨੀਆਂ ਆਪਣੇ ਮਨ ਨੂੰ ਕਮਜ਼ੋਰ ਤੇ ਆਪਣੇ ਵਿਸ਼ਵਾਸ ਨੂੰ ਠੇਸ ਲਗਾਉਣਾ ਹੈ। ਗੁਰਬਾਣੀ ਨੇ ਪ੍ਰਮਾਤਮਾ ਦੀ ਪ੍ਰਾਪਤੀ 'ਗੁਰ ਪ੍ਰਸਾਦਿ' ਉਪਰ ਦੱਸੀ ਹੈ। ਇਸ ਲਈ ਐ ਜੀਵ, ਤੂੰ ਆਪਣੇ ਵਲੋਂ ਪੂਰਾ ਯਤਨ ਕਰ, ਘਾਲਣਾ ਘਾਲ ਪਰ ਫਿਰ ਅਰਦਾਸ ਕਰ ਤਾਂ ਜੋ ਤੇਰੇ ਤੋਂ ਪ੍ਰਸਾਦ ਦੀ ਬਖਸ਼ਿਸ਼ ਹੋਵੇ:-

**ਦੁਇ ਕਰ ਜੋੜਿ ਕਰਉ ਅਰਦਾਸਿ॥**
**ਤੁਧੁ ਭਾਵੈ ਤਾ ਆਣਹਿ ਰਾਸਿ॥**

*(ਅੰਗ ੭੩੭)*

ਜਦੋਂ ਤੱਕ ਸਾਡਾ ਮਨ ਪ੍ਰਮਾਤਮਾ ਦੇ ਪ੍ਰੇਮ ਵਿੱਚ ਆ ਕੇ ਇਨ੍ਹਾਂ ਸਰੀਰਕ ਲੋੜਾਂ ਤੋਂ ਉੱਚਾ ਨਹੀਂ ਉੱਠ ਜਾਂਦਾ, ਮਨ ਦੇ ਅੰਦਰ ਮੰਗਨ ਦਾ ਭਾਵ ਉਪਜਦਾ ਹੀ ਰਹਿੰਦਾ ਹੈ ਤੇ ਇਸ ਨੇ ਮੰਗਦੇ ਹੀ ਰਹਿਣਾ ਹੈ। ਫਿਰ ਤਾਂ ਚੰਗਾ ਹੈ ਕਿ ਕਿਸੇ ਹੋਰ ਅੱਗੇ ਹੱਥ ਅੱਡਣ ਨਾਲੋਂ ਪ੍ਰਮਾਤਮਾ ਪਾਸੋਂ ਹੀ ਮੰਗੋ:-

**ਮਾਂਗਉ ਰਾਮ ਤੇ ਸਭਿ ਥੋਕ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥** *(ਅੰਗ ੬੭੨)*

ਸਾਡੇ ਦਿਲ ਵਿੱਚ ਇੱਕ ਸ਼ੰਕਾ ਪੈਦਾ ਹੋ ਸਕਦਾ ਹੈ ਕਿ ਇੱਕ ਪ੍ਰਮਾਤਮਾ ਦਾ ਸ਼ਰਧਾਲੂ ਤਾਂ ਅਰਦਾਸ ਕਰਕੇ ਆਪਣੇ ਕੰਮ ਰਾਸ ਕਰ ਲਵੇ ਤੇ ਇੱਕ ਦੂਸਰਾ ਆਦਮੀ ਜੋ ਅਰਦਾਸ ਨਹੀਂ ਕਰਦਾ, ਉਹ ਇਨ੍ਹਾਂ ਸਾਰੀਆਂ ਬਰਕਤਾਂ ਤੋਂ ਵਾਂਝਾ ਰਹਿ ਜਾਵੇ। ਇਸ ਹਿਸਾਬ ਨਾਲ ਤਾਂ ਪ੍ਰਮਾਤਮਾ ਖੁਸ਼ਾਮਦ ਪਸੰਦ ਹੋ ਗਿਆ ਤੇ ਜਿਹੜਾ ਖੁਸ਼ਾਮਦ ਕਰਵਾਉਣ ਵਾਲਾ ਹੋਵੇ, ਉਹ ਨਿਆਕਰੀ ਤੇ ਇਨਸਾਫ ਕਰਨ ਵਾਲਾ ਨਹੀਂ ਹੋ ਸਕਦਾ। ਪਰ ਪ੍ਰਮਾਤਮਾ ਤੇ ਅਸੀਂ ਐਸਾ ਇਲਜ਼ਾਮ ਨਹੀਂ ਲੱਗਾ ਸਕਦੇ ਕਿਉਂਕਿ ਜੇਕਰ ਉਹ ਇਨਸਾਫ ਪਸੰਦ ਨਹੀਂ ਤਾਂ ਤੇ ਸੰਸਾਰ ਵਿੱਚ ਕੋਈ ਇਨਸਾਫ ਹੀ ਨਹੀਂ ਰਹੇਗਾ। ਇਥੇ ਗੁਰਬਾਣੀ ਪੜ੍ਹਨ ਨਾਲ ਸਾਨੂੰ ਬਹੁਤ ਸਾਫ ਉਤਰ ਮਿਲਦਾ ਹੈ ਕਿ ਪ੍ਰਮਾਤਮਾ ਦੇ ਨਿਯਮ ਅਟੱਲ ਹਨ ਤੇ ਉਹ ਆਪ ਵੀ ਉਨ੍ਹਾਂ ਦੀ ਪਾਲਣਾ ਕਰਦਾ ਹੈ। ਉਸ ਦੇ ਨਿਯਮ ਸਾਰਿਆਂ ਲਈ ਇਕੋ ਜਿਹੇ ਹਨ ਤੇ ਇਨ੍ਹਾਂ ਵਿੱਚ ਕਦੇ ਵੀ ਕੋਈ ਤਬਦੀਲੀ ਨਹੀਂ ਹੋ ਸਕਦੀ ਤੇ ਨਾ ਹੀ ਕਿਸੇ ਨਾਲ ਕੋਈ ਵਿਤਕਰਾ ਹੋ ਸਕਦਾ ਹੈ। ਜਿਵੇਂ ਸੂਰਜ ਸਾਰੀ ਦੁਨੀਆਂ ਨੂੰ ਇਕੋ ਜਿਹੀ ਧੁੱਪ ਤੇ ਰੋਸ਼ਨੀ ਦੇ ਰਿਹਾ ਹੈ ਤਿਵੇਂ ਪ੍ਰਮਾਤਮਾ ਦੀ ਮਿਹਰ ਹਰ ਸਮੇਂ, ਹਰ ਉਪਰ, ਇਕੋ ਜਿਹੀ ਹੋ ਰਹੀ ਹੈ। ਪਰ ਹੁਣ ਜੇ ਕੋਈ ਆਪਣੇ ਘਰ ਦੇ ਬੂਹੇ ਤੇ ਬਾਰੀਆਂ ਹੀ ਬੰਦ ਕਰਕੇ ਬੈਠਾ ਰਹੇ ਤਾਂ ਧੁੱਪ ਤੇ ਰੋਸ਼ਨੀ ਤੋਂ ਲਾਭ ਨਹੀਂ ਲੈ ਸਕਦਾ। ਇਸੇ ਤਰ੍ਹਾਂ ਪ੍ਰਮਾਤਮਾ ਬਖਸੰਦ, ਮਿਹਰਵਾਨ, ਕ੍ਰਿਪਾਲੂ ਤੇ ਦਿਆਲੂ ਹੈ, ਕਦੇ ਕਿਸੇ ਨੂੰ ਨਿਰਾਸ਼ ਨਹੀਂ ਕਰਦਾ, ਕਿਸੇ ਦੇ ਔਗੁਣ ਨਹੀਂ ਚਿਤਾਰਦਾ, ਦੇਖ ਕੇ ਅਣਡਿੱਠ ਕਰਦਾ ਹੈ ਤੇ ਸਦਾ ਸਭ ਦੀਆਂ ਲੋੜਾਂ, ਬਿਨਾਂ ਕਿਸੇ ਵਿਤਕਰੇ ਦੇ, ਪੂਰੀਆਂ ਕਰਦਾ ਹੈ। ਪਰ ਜੋ ਅਰਦਾਸ ਨਹੀਂ ਕਰਦੇ ਉਹ ਆਪਣੀ ਅਗਿਆਨਤਾ ਕਾਰਨ ਉਸ ਦੀ ਮਿਹਰ ਦੇ ਅੱਗੇ ਆਪਣੇ ਬੂਹੇ ਤੇ ਬਾਰੀਆਂ ਬੰਦ ਕਰ ਲੈਂਦੇ ਹਨ ਤੇ ਪ੍ਰਮਾਤਮਾ ਦੀਆਂ ਬਖਸ਼ਿਸ਼ਾਂ ਉਨ੍ਹਾਂ ਤੱਕ ਨਹੀਂ ਪੁੱਜ ਸਕਦੀਆਂ। ਇਹ ਬੂਹੇ ਤੇ ਬਾਰੀਆਂ, ਬੇ-ਵਿਸ਼ਵਾਸੀ, ਬੇ ਪ੍ਰਤੀਤੀ, ਪ੍ਰਮਾਤਮਾ ਸਬੰਧੀ ਅਨੇਕ ਪ੍ਰਕਾਰ ਦੇ ਝੂਠੇ ਸ਼ਿਕਵੇ ਸ਼ੰਕੇ, ਇਤਰਾਜ਼ ਆਦਿ ਕਹੇ ਜਾ ਸਕਦੇ ਹਨ।

ਸੱਚੀ ਤੇ ਅਸਲੀ ਅਰਦਾਸ ਵਿੱਚ ਕੋਈ ਮੰਗ ਨਹੀਂ ਸਗੋਂ ਜੋ ਪਹਿਲਾਂ ਤੋਂ ਹੀ ਮਿਲਿਆ ਹੈ, ਉਸ ਲਈ ਧੰਨਵਾਦ ਕਰਨਾ ਹੈ। ਪਰ ਸਾਡੀ ਹਾਲਤ ਉਲਟੀ ਹੈ। ਅਸੀਂ ਜਦ ਕਦੇ ਵੀ ਪ੍ਰਮਾਤਮਾ ਅਗੇ ਅਰਦਾਸ ਕੀਤੀ ਹੈ, ਕੇਵਲ ਆਪਣੀਆਂ ਸ਼ਿਕਾਇਤਾਂ ਸਿਕਵੇ ਹੀ ਦੱਸਣ ਲਈ ਕੀਤੀ ਹੈ

ਕਿ ਵੇਖੋ ਕੀ ਕੀ ਗਲਤ ਹੋ ਰਿਹਾ ਹੈ, ਕਾਰੋਬਾਰ ਠੀਕ ਨਹੀਂ ਚੱਲ ਰਿਹਾ, ਘਰ ਵਿੱਚ ਕਲੇਸ਼ ਹੈ, ਬੱਚਾ ਬੀਮਾਰ ਹੈ ਆਦਿ। ਇਹ ਸਭ ਕਾਰਜ ਰਾਸ ਕਰੋ ਪਰ ਕਦੇ ਸੱਚੇ ਦਿਲੋਂ ਇਹ ਅਰਦਾਸ ਨਹੀਂ ਕਰਦੇ ਕਿ ਪ੍ਰਮਾਤਮਾ ਸਾਨੂੰ ਤੇਰੇ ਨਾਲ ਪਿਆਰ ਹੈ ਅਤੇ ਸਾਡੇ ਤੇ ਮਿਹਰ ਕਰੋ ਤੇ ਆਪਣੀ ਭਗਤੀ ਕਰਨ ਦੀ ਦਾਤ ਬਖਸ਼ੋ। ਜਦ ਤੱਕ ਅਸੀਂ ਪ੍ਰਮਾਤਮਾ ਨੂੰ ਐਸੀ ਤੜਪ ਨਾਲ ਨਹੀਂ ਪੁਕਾਰਾਂਗੇ, ਸਾਡੀ ਅਰਦਾਸ ਅਧੂਰੀ ਰਹੇਗੀ, ਝੂਠੀ ਰਹੇਗੀ। ਇਸ ਦਾ ਪ੍ਰਮਾਤਮਾ ਨਾਲ ਕੋਈ ਲੈਣ ਦੇਣ ਨਹੀਂ ਹੋ ਸਕਦਾ। ਬੱਸ ਗੱਲ ਏਨੀ ਹੈ ਕਿ ਸਾਡੀਆਂ ਜਿਹੜੀਆਂ ਮੰਗਾਂ, ਸਾਡੇ ਵਸੀਲਿਆਂ ਤੇ ਕੋਸ਼ਿਸ਼ਾਂ ਦੇ ਬਾਵਜੂਦ ਪੂਰੀਆਂ ਨਹੀਂ ਹੋਈਆਂ, ਅਸੀਂ ਸੋਚਦੇ ਹਾਂ ਕਿ ਸ਼ਾਇਦ ਪ੍ਰਮਾਤਮਾ ਪੂਰੀਆਂ ਕਰ ਦੇਵੇ।

ਜਿਵੇਂ ਜਿਵੇਂ ਅਭਿਆਸੀ ਦੀ ਆਤਮਿਕ ਅਵਸਥਾ ਉਨਤੀ ਕਰਦੀ ਜਾਂਦੀ ਹੈ ਤਿਵੇਂ ਤਿਵੇਂ ਉਸ ਦੀਆਂ ਮੰਗਾਂ ਤੇ ਅਰਦਾਸਾਂ ਵਿੱਚ ਵੀ ਪ੍ਰੀਵਰਤਨ ਆਉਂਦਾ ਰਹਿੰਦਾ ਹੈ। ਇੱਕ ਬੱਚਾ ਜੋ ਬਚਪਨ ਵਿੱਚ ਸਦਾ ਆਪਣੇ ਖਿਡੋਣਿਆਂ ਵਿੱਚ ਮਸਤ ਰਹਿੰਦਾ ਸੀ, ਵੱਡਾ ਹੋ ਕੇ ਸਭ ਭੁੱਲ ਜਾਂਦਾ ਹੈ ਤੇ ਵੱਡੇ ਕੰਮ ਕਰਨ ਲੱਗ ਜਾਂਦਾ ਹੈ। ਇਸੇ ਤਰ੍ਹਾਂ ਅਭਿਆਸੀ ਉਚੀਆਂ ਉਪਰਲੀਆਂ ਅਵੱਸਥਾਵਾਂ ਵਿੱਚ ਆ ਕੇ ਉਸ ਨੂੰ ਸਾਰੇ ਸੰਸਾਰਿਕ ਸੁੱਖ ਨਾਸਵਾਨ, ਆਰਜ਼ੀ ਤੇ ਫਜ਼ੂਲ ਦਿਖਣ ਲੱਗ ਜਾਂਦੇ ਹਨ। ਇਨ੍ਹਾਂ ਤੋਂ ਉਸ ਦਾ ਦਿਲ ਭਰ ਜਾਂਦਾ ਹੈ ਤੇ ਉਹ ਸੋਚਦਾ ਹੈ ਕਿ ਐਸੇ ਖੇਲ ਉਹ ਬਹੁਤ ਖੇਡਦਾ ਰਿਹਾ ਹੈ। ਉਸ ਦੀਆਂ ਰੁਚੀਆਂ ਹੁਣ ਰੱਬੀ ਸੁੱਖਾਂ ਦੀ ਪ੍ਰਾਪਤੀ ਵੱਲ ਮੋੜੇ ਪਾਉਂਦੀਆਂ ਹਨ ਤੇ ਉਹ ਪੁਕਾਰ ਉਠਦਾ ਹੈ:-

**ਕਛੂ ਨ ਥੋਰਾ ਹਰਿ ਭਗਤਨ ਕਉ॥**
**ਖਾਤ ਖਰਚਤ ਬਿਲਛਤ ਦੇਵਨ ਕਉ॥੧॥**

*(ਅੰਗ ੬੯੦)*

**ਕਿਆ ਮਾਂਗਉ ਕਿਛੁ ਥਿਰੁ ਨਾਹੀ॥**
**ਰਾਮ ਨਾਮ ਰਖੁ ਮਨ ਮਾਹੀ॥੧॥**

ਇਸ ਅਵਸਥਾ ਤੇ ਆ ਕੇ ਅਭਿਆਸੀ ਦੀ ਅਰਦਾਸ ਵਿੱਚ ਕੇਵਲ ਪ੍ਰਮਾਤਮਾ ਲਈ ਧੰਨਵਾਦ ਹੀ ਰਹਿ ਜਾਂਦਾ ਹੈ। ਉਹ ਆਪਣੀ ਅਰਦਾਸ ਰਾਹੀਂ ਪ੍ਰਮਾਤਮਾ ਦੇ ਧੰਨਵਾਦ ਵਿੱਚ ਜੁੜ ਜਾਂਦਾ ਹੈ ਕਿ ਐ ਪ੍ਰਮਾਤਮਾ। ਏਨੀ ਬਖਸ਼ਿਸ਼ ਕੀਤੀ, ਮਨੁੱਖਾ ਜਨਮ ਦਿੱਤਾ, ਜੀਵਨ ਬਤੀਤ ਕਰਨ ਦੇ ਸਾਰੇ ਵਸੀਲੇ ਦਿੱਤੇ, ਧੀਆਂ, ਪੁੱਤਰ, ਪਰਿਵਾਰ ਦਾ ਮਿਲਾਪ ਕਰਵਾਇਆ, ਮਹਿਲ ਮਾੜੀਆਂ ਤੇ ਹੋਰ ਐਸ਼ੋ ਅਰਾਮ ਦੇ ਸਾਧਨ ਦਿੱਤੇ। ਮੇ ਰੀ ਤਾਂ ਕੋਈ ਐਸੀ ਯੋਗਤਾ ਨਹੀਂ ਸੀ, ਕਿ ਇਨ੍ਹਾਂ ਸਾਰੀਆਂ ਰਹਿਮਤਾਂ ਦਾ ਹੱਕਦਾਰ ਬਣ ਸਕਾਂ, ਪਰ ਫਿਰ ਵੀ ਤੂੰ ਮੇਰੀ ਝੋਲੀ ਭਰਨ ਵਿੱਚ, ਕੋਈ ਕਸਰ ਨਹੀਂ ਛੱਡੀ। ਮੇਰਾ ਰੋਮ-ਰੋਮ ਤੇਰਾ ਧੰਨਵਾਦ ਕਰ ਰਿਹਾ ਹੈ। ਪਤਾ ਨਹੀਂ ਤੇਰਾ ਇਹ ਕਰਜ਼ ਮੈਂ ਕਿਵੇਂ ਉਤਾਰ ਸਕਾਂਗਾ ?

ਇਸ ਤੋਂ ਅੱਗੇ ਇੱਕ ਹੋਰ ਆਖਰੀ ਤੇ ਉਤਮ ਅਵਸਥਾ ਦੀ ਅਰਦਾਸ ਆਉਂਦੀ ਹੈ। ਜਦੋਂ ਅਭਿਆਸੀ ਅੱਠੇ ਪਹਿਰ ਭਗਤੀ ਦੀ ਮਸਤੀ ਵਿੱਚ ਰਹਿੰਦਾ ਹੈ ਤੇ ਸਵਾਸ ਸਵਾਸ ਸਿਮਰਨ ਜਾਰੀ ਰਹਿੰਦਾ ਹੈ। ਉਹ ਦੁਨਿਆਵੀ ਖੁਸ਼ੀ ਗਮੀ ਤੋਂ ਉਪਰ ਉਠ ਜਾਂਦਾ ਹੈ। ਉਹ ਪ੍ਰਮਾਤਮਾ ਦੇ ਭਾਣੇ ਵਿੱਚ ਚਲਦਾ ਹੈ। ਉਸ ਨੂੰ ਸਹੀ ਅਰਥਾਂ ਵਿੱਚ ਇਹ ਸਮਝ ਆਉਂਦੀ ਹੈ ਕਿ ਪ੍ਰਮਾਤਮਾ ਅੰਤਰਜਾਮੀ ਹੈ, ਇਸ ਲਈ ਉਹ ਸਾਡੀਆਂ ਲੋੜਾਂ ਨੂੰ ਸਾਡੇ ਨਾਲੋਂ ਜ਼ਿਆਦਾ ਜਾਣਦਾ ਹੈ। ਉਹ ਪ੍ਰਮਾਤਮਾ ਨੂੰ ਆਪਣਾ ਮਾਤਾ ਪਿਤਾ ਸਮਝਦਾ ਹੈ ਤੇ ਹਰ ਪਿਤਾ ਨੂੰ ਆਪਣੇ ਪੁੱਤਰ ਦੀਆਂ ਲੋੜਾਂ ਦਾ ਪਤਾ ਹੁੰਦਾ ਹੈ। ਇਸ ਲਈ ਉਹ ਦੁਨਿਆਵੀ ਝਮੇਲਿਆਂ ਵਲੋਂ ਨਿਸ਼ਚਿਤ ਹੋ ਜਾਂਦਾ ਹੈ ਤੇ ਫਿਰ ਉਹ ਕਿਸੇ ਪ੍ਰਕਾਰ ਦੀ ਅਰਦਾਸ ਕਰਨੀ ਬੰਦ ਕਰ ਦਿੰਦਾ ਹੈ ਤੇ ਮਹਿਸੂਸ ਕਰਦਾ ਹੈ:-

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**
**ਦੇਹਿ ਨਾਮੁ ਸੰਤੋਖਿਆ ਉਤਰੈ ਮਨ ਕੀ ਭੁਖ॥**

*(ਅੰਗ ੯੫੮)*

ਇਹੋ ਹੀ ਸਭ ਤੋਂ ਉਤਮ ਅਰਦਾਸ ਹੈ ਕਿ ਵਾਹਿਗੁਰੂ ਜੀ ਪਾਸੋਂ ਕੇਵਲ ਵਾਹਿਗੁਰੂ ਜੀ ਦੀ ਮੰਗ ਕਰਨੀ ਹੈ। ਐਸੀ ਅਰਦਾਸ ਦੀ ਪ੍ਰਵਾਨਗੀ ਨੇ ਸਾਨੂੰ ਆਪਣੇ ਪਰਮ ਪਰਯੋਜਨ ਤੇ ਪਹੁੰਚਾ ਦੇਣਾ ਹੈ ਤੇ ਜਿਥੇ ਪੁਜ ਕੇ ਸਾਡੇ ਮਨ ਦੀ ਮੰਗ ਦੀ ਬਾਣ ਹੀ ਮਿਟ ਜਾਂਦੀ ਹੈ। ਤਦ ਫਿਰ ਅਸੀਂ ਕਬੀਰ ਜੀ ਵਾਂਗ ਮਸਤੀ ਵਿੱਚ ਪੁਕਾਰ ਉਠਾਂਗੇ:-

**ਅਬ ਤਉ ਜਾਇ ਚਢੇ ਸਿੰਘਾਸਨਿ**
**ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ**
**ਕੋਇ ਨ ਸਕੈ ਪਛਾਨੀ॥੬॥੩॥**

—0—

# ਲੇਖਕਾਂ ਨੂੰ ਲਿਖਤਾਂ ਰਾਹੀਂ ਭੁਲੇਖੇ ਨਹੀਂ ਪਾਉਣੇ ਚਾਹੀਦੇ

*ਬਲਬੀਰ ਸਿੰਘ 'ਬੇਲੀ'*
*7696357646*

ਅਗਸਤ 2017 ਦੇ ਅੰਕ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਪੰਨਾ 20 'ਤੇ ਛਪੇ ਸ੍ਰ: ਗੁਰਮੇਲ ਸਿੰਘ ਖਾਲਸਾ ਗਿਆਸਪੁਰਾ ਵਾਲਿਆਂ ਦਾ ਲੇਖ "ਭਾਈ ਮਰਦਾਨਾ ਜੀ" ਬਾਰੇ ਵਿਚਾਰ ਲਿਖਣ ਤੋਂ ਪਹਿਲਾਂ ਮੈਂ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੇਰੀ ਖਾਲਸਾ ਜੀ ਨਾਲ ਕੋਈ ਜਾਤੀ ਰੰਜਸ਼, ਨਫ਼ਰਤ ਅਤੇ ਨਾ ਹੀ ਉਨਾ ਦੀ ਲੇਖਣੀ ਕਰਕੇ ਕੋਈ ਜਲਣ ਹੈ। ਮੈਂ ਆਪਦੇ ਲਿਖੇ ਲੇਖ ਅਕਸਰ ਪੜ੍ਹਦਾ ਅਤੇ ਮੈਨੂੰ ਚੰਗੇ ਵੀ ਲਗਦੇ ਹਨ। ਪਰ ਆਪਦਾ ਲਿਖਿਆ, "ਭਾਈ ਮਰਦਾਨਾ ਜੀ" ਲੇਖ ਪੜ੍ਹਕੇ ਪਾਠਕਾਂ ਨੂੰ ਭੁਲੇਖਾ ਪੈ ਸਕਦਾ ਹੈ। ਇਸ ਲਈ ਮੈਂ ਇਸ ਲੇਖ ਬਾਰੇ ਕੁਝ ਵਿਚਾਰ ਲਿਖਣ ਦਾ ਮਨ ਬਣਾਇਆ ਹੈ।

ਆਪ ਨੇ ਭਾਈ ਕਾਹਨ ਸਿੰਘ ਜੀ ਨਾਭਾ ਦੇ ਹਵਾਲੇ ਨਾਲ ਲੇਖ ਦੀ ਬਹੁਤ ਵਧੀਆ ਸ਼ੁਰੂਆਤ ਕੀਤੀ ਹੈ। ਪਰ ਅਗਲੇ ਹੀ ਪਹਿਰੇ ਵਿੱਚ ਭਾਈ ਬਾਲਾ ਵਾਲੀ ਸਭ ਤੋਂ ਵੱਡੀ ਜਨਮ ਸਾਖੀ ਅਤੇ ਚੂੜਾਮਣਿ ਭਾਈ ਸੰਤੋਖ ਸਿੰਘ ਦੀ ਰਚਨਾ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬ ਅਰਧ ਭਾਗ ਦੂਜਾ ਨੂੰ ਸਨਾਤਨੀ ਧਰਮ ਦੇ ਅਨੁਸਾਰ ਲਿਖਿਆ ਦੱਸਕੇ, ਇਨ੍ਹਾਂ ਵਿੱਚ ਭਾਈ ਮਰਦਾਨਾ ਜੀ ਬਾਰੇ ਵਰਤੇ ਅਪਸ਼ਬਦਾਂ (ਜਿਵੇਂ ਮੂਰਖ, ਭੁਖੜਾ, ਬੇਅਕਲਾ ਅਤੇ ਗੁਰੂ ਨਾਨਕ ਦੇਵ ਜੀ ਦੇ ਅਨੁਸਾਰੀ ਨਾ ਹੋਣਾ) ਦਾ ਵਰਨਣ ਕਰਕੇ ਇਤਰਾਜ਼ ਕੀਤਾ ਹੈ, ਜੋ ਬਹੁਤ ਹੀ ਵਾਜਬ ਹੈ। ਕੋਈ ਵੀ ਨਾਨਕ ਨਾਮ ਲੇਵਾ ਸਿੱਖ " ਭਾਈ ਜੀ" ਬਾਰੇ ਅਜਿਹੇ ਅਪਸ਼ਬਦ ਪੜ੍ਹ/ਸੁਣਕੇ ਸਹਾਰ ਨਹੀਂ ਸਕਦਾ। ਇਨ੍ਹਾਂ ਪੁਸਤਕਾਂ ਵਿੱਚ ਦਰਜ ਸਾਖੀਆਂ ਨੂੰ ਸੋਧਣ ਦੀ ਲੋੜ ਹੈ। ਸਿੱਖ ਦੇ ਧਰਮ ਦੇ ਆਗੂਆਂ ਅਤੇ ਵਿਦਵਾਨਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਤਨਾ ਚਿਰ ਇਨ੍ਹਾਂ ਪੁਸਤਕਾਂ ਨੂੰ ਸੋਧਿਆ ਨਹੀਂ ਜਾਂਦਾ, ਉਤਨਾ ਚਿਰ ਕਥਾ ਵਾਚਕਾਂ ਅਤੇ ਪ੍ਰਚਾਰਕਾਂ ਨੂੰ ਚਾਹੀਦਾ ਹੈ ਕਿ ਉਹ ਹੰਸ ਬਿਰਤੀ ਵਰਤਕੇ, ਜੋ ਸਾਖੀਆਂ ਗੁਰਮਤਿ ਦੇ ਅਨੁਕੂਲ ਹਨ ਉਹ ਸਾਖੀਆਂ ਹੀ ਸਿੱਖ ਸੰਗਤਾਂ ਨੂੰ ਸੁਣਾਉਣ। ਇਨ੍ਹਾਂ ਪੁਸਤਕਾਂ ਵਿੱਚ ਗੁਰਮਤਿ ਨੂੰ ਉਜਾਗਰ ਕਰਦੀਆਂ ਸਾਖੀਆਂ ਕਿਤੇ ਕਿਤੇ ਮੌਜੂਦ ਹਨ। ਇਸ ਵਿਚਾਰ ਨਾਲ ਤਾਂ ਖਾਲਸਾ ਜੀ ਵੀ ਸਹਿਮਤ ਹਨ, ਉਹ ਆਪ ਲਿਖਦੇ ਹਨ, "ਜਿਵੇਂ ਰੇਤ ਦੇ ਵਿਸ਼ਾਲ ਮਾਰੂਥਲ ਵਿੱਚ ਪਈ ਸੋਨੇ ਦੀ ਕਣੀ ਦੂਰੋਂ ਨਜ਼ਰ ਆ ਜਾਂਦੀ ਹੈ ਇਵੇਂ ਹੀ ਇਨ੍ਹਾਂ ਪੁਸਤਕਾਂ ਵਿਚੋਂ ਗੁਰਮਤਿ ਦੀ ਗਲ ਲੱਭ ਪੈਣੀ ਹੈ।" ਇਸ ਵਿਚਾਰ ਦੀ ਪੁਸ਼ਟੀ ਲਈ ਆਪ ਨੇ ਲੇਖ ਵਿੱਚ ਭਾਈ ਮਰਦਾਨਾ ਜੀ ਦੇ ਅੰਤਮ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੋਏ ਉਨ੍ਹਾਂ ਦੇ ਵਾਰਤਾਲਾਪ ਦਾ ਵਰਨਣ ਕੀਤਾ ਹੈ ਜੋ ਕਾਬਿਲੇ ਤਾਰੀਫ਼ ਹੈ।

ਇਸ ਲੇਖ ਵਿੱਚ ਖਾਲਸਾ ਜੀ ਨੇ ਇਕ ਹੋਰ ਇਤਰਾਜ਼ ਕੀਤਾ ਹੈ ਕਿ ਬਿਹਾਗੜੇ ਦੀ ਵਾਰ:-

**ਸਲੋਕ ਮਰਦਾਨਾ ੧ ॥**

**"ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥**
**ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥**
**ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥**
**ਕਰਣੀ ਲਾਹਣਿ ਸਤੁ ਗੁੜੁ ਸਚੁ ਸਰ ਕਰਿ ਸਾਰੁ॥**
**ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥**
**ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥**

**ਮਰਦਾਨਾ ੧॥**

**"ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸ਼ਨਾ ਧਾਤੁ॥**
**ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ॥**
**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥**
**ਗਿਆਨ ਗੁੜ ਸਾਲਾਹ ਮੰਡੇ ਭਉ ਮਾਸ ਆਹਾਰੁ॥**
**ਨਾਨਕ ਇਹੁ ਭੋਜਨੁ ਸਚ ਹੈ ਸਚੁ ਨਾਮੁ ਆਧਾਰੁ॥੨॥"**

**"ਕਾਂਯਾ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰੁ॥**
**ਸਤਿ ਸੰਗਤਿ ਸਿਉ ਮੇਲਾਪੁ ਹੋਇ**
**ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥੩॥**

*(ਅੰਗ ੫੫੩)*

ਦਰਜ ਇਨ੍ਹਾਂ ਸਲੋਕਾਂ ਨੂੰ ਭਾਈ ਮਰਦਾਨਾ ਜੀ ਦੀ ਨਹੀਂ ਸਗੋਂ ਸ੍ਰੀ ਗੁਰੂ ਨਾਨਕ ਦੇਵ ਦੀ ਰਚਨਾ ਮੰਨਿਆ ਜਾ ਰਿਹਾ ਹੈ। ਆਪ ਲਿਖਦੇ ਹਨ ਕਿ "ਭਾਈ ਜੀ" ਨੂੰ ਸਿੱਖ ਸੂਚੀ ਭਾਵ

ਸਿੱਖ ਬਾਣੀਕਾਰਾਂ ਵਿੱਚ ਨਹੀਂ ਗਿਣਿਆ ਜਾ ਰਿਹਾ ਹੈ। ਆਪ ਇਸਦਾ ਕਾਰਨ ਕਲਮਾਂ ਉਤੇ ਬ੍ਰਾਹਮਣ ਵਾਦੀਆਂ ਦਾ ਕਬਜ਼ਾ ਦੱਸਦੇ ਹਨ। ਆਪ ਇਸਦਾ ਕਾਰਣ "ਭਾਈ ਜੀ" ਦਾ ਮਰਾਸੀ ਅਤੇ ਮੁਸਲਮਾਨ ਹੋਣਾ ਵੀ ਲਿਖਦੇ ਹਨ। ਲੇਖ ਦੇ ਅਰੰਭ ਵਿੱਚ ਆਪ ਨੂੰ ਭਾਈ ਕਾਹਨ ਸਿੰਘ ਜੀ ਨਾਭਾ ਦੇ ਹਵਾਲੇ ਨਾਲ ਲਿਖਿਆ ਹੈ ਕਿ "ਭਾਈ ਮਰਦਾਨਾ ਜੀ ਦੇ ਨਾਮ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਸਲੋਕ ਹਨ।" ਪਾਠਕ ਚੇਤੇ ਰੱਖਣ ਇਹ ਸਲੋਕ ਦੋ ਨਹੀਂ ਸਗੋਂ ਤਿੰਨ ਹਨ, ਇਨ੍ਹਾਂ ਸਲੋਕਾਂ ਦੀ ੧, ੨, ੩, ਗਿਣਤੀ ਲਿਖੀ ਹੋਈ ਹੈ। ਖੈਰ! ਭਾਈ ਨਾਭਾ ਜੀ ਇਨ੍ਹਾਂ ਸਲੋਕਾਂ ਨੂੰ ਪਹਿਲੇ ਗੁਰੂ ਸਾਹਿਬ ਜੀ ਦੀ ਰਚਨਾ ਮੰਨਦੇ ਹਨ। ਸੋ ਸਪਸ਼ਟ ਹੈ ਕਿ ਖਾਲਸਾ ਜੀ ਨੇ ਭਾਈ ਕਾਹਨ ਸਿੰਘ ਜੀ ਨਾਭਾ ਦੀ ਲਿਖਤ ਨੂੰ ਨਾ ਕੇਵਲ ਰੱਦਿਆ ਹੈ, ਸਗੋਂ ਉਨ੍ਹਾਂ ਉਤੇ ਬ੍ਰਾਹਮਣਵਾਦੀ ਠੱਪਾ ਵੀ ਲਾ ਦਿੱਤਾ ਹੈ। ਜੋ ਕਿਸੇ ਵੀ ਹਾਲਤ ਵਿੱਚ ਠੀਕ ਨਹੀਂ ਮੰਨਿਆ ਜਾ ਸਕਦਾ। ਕਿਉਂਕਿ ਜੇ ਭਾਈ ਨਾਭਾ ਜੀ ਬ੍ਰਾਹਮਣਵਾਦੀ ਹੁੰਦੇ ਤ ਉਹ "ਹਮ ਹਿੰਦੂ ਨਹੀਂ" ਪੁਸਤਕ ਕਿਉਂ ਲਿਖਦੇ ?

ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਨੇ ਦਸਾਂ ਭਾਗਾਂ ਵਿੱਚ ਗੁਰਬਾਣੀ ਦੀ ਸਟੀਕ (ਗੁਰਬਾਣੀ ਦਰਪਣ) ਅਤੇ ਸਿੱਖ ਧਰਮ ਨਾਲ ਸਬੰਧਤ ਬਾ-ਕਮਾਲ ਪੁਸਤਕਾਂ ਲਿਖੀਆਂ ਹਨ। ਉਹ ਵੀ ਇਨ੍ਹਾਂ ਸਲੋਕਾਂ ਨੂੰ ਭਾਈ ਮਰਦਾਨਾ ਜੀ ਦੀ ਰਚਨਾ ਨਹੀਂ ਮੰਨਦੇ , ਉਨ੍ਹਾਂ ਨੇ ਅਕੱਟ ਦਲੀਲਾਂ ਦੇ ਕੇ ਸਿੱਧ ਕੀਤਾ ਹੈ ਕਿ ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਚੇ ਹਨ। ਕਈ ਹੋਰ ਵਿਦਵਾਨ (ਪ੍ਰਿੰਸੀਪਲ ਸ: ਹਰਭਜਨ ਸਿੰਘ ਮੁੱਖ ਸੰਪਾਦਕ ਸਿੱਖ ਫੁਲਵਾੜੀ ਵਰਗੇ) ਭਾਈ ਕਾਹਨ ਸਿੰਘ ਜੀ ਨਾਭਾ ਅਤੇ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਨਾਲ ਸਹਿਮਤ ਹਨ। ਕੀ ਉਹ ਸਾਰੇ ਬ੍ਰਾਹਮਣਵਾਦੀ ਹਨ ? ਇਹ ਕਦੇ ਨਹੀਂ ਹੋ ਸਕਦਾ।

ਆਪ ਦਾ ਇਤਰਾਜ਼ ਹੈ ਕਿ ਭਾਈ ਮਰਦਾਨਾ ਜੀ ਮੁਸਲਮਾਨ ਅਤੇ ਮਰਾਸੀ ਸਨ, ਇਸ ਲਈ ਉਨਾ ਦਾ ਨਾਮ ਸਿੱਖ ਬਾਣੀਕਾਰਾਂ ਦੀ ਸੂਚੀ ਵਿੱਚ ਨਹੀਂ ਗਿਣਿਆ ਜਾਂਦਾ। ਆਪ ਦਾ ਇਹ ਕਹਿਣਾ ਗ਼ੈਰ ਵਾਜਿਬ ਹੈ ਤੇ ਬਿਲਕੁਲ ਗਲਤ ਹੈ। ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਵੀ ਤਾਂ ਮਰਾਸੀ ਸਨ, ਉਨਾ ਦੀ ਰਾਮਕਲੀ ਰਾਗ ਵਿੱਚ ਰਚੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਉਹ ਸਿੱਖ ਬਾਣੀਕਾਰਾਂ ਦੀ ਸੂਚੀ ਵਿੱਚ ਹਨ। ਭਗਤ ਫਰੀਦ ਜੀ ਮੁਸਲਮਾਨ ਸਨ, ਉਹ ਸਿੱਖ ਬਾਣੀਕਾਰਾਂ ਦੀ ਸੂਚੀ ਵਿੱਚ ਹਨ। ਭਗਤ ਫਰੀਦ ਜੀ ਮੁਸਲਮਾਨ ਸਨ, ਉਹ ਭਗਤ ਬਾਣੀਕਾਰਾਂ ਦੀ ਸੂਚੀ ਵਿੱਚ ਦਰਜ ਹਨ। ਸਿੱਖ ਧਰਮ ਵਿੱਚ ਜਾਤ-ਪਾਤ, ਊਚ-ਨੀਚ ਅਤੇ ਮਜਹਬਾਂ ਦੀ ਵਿਤਕਰੇ ਦੀ ਕੋਈ ਥਾਂ ਨਹੀਂ ਹੈ। ਨੀਵੀਂ ਜਾਤ ਅਤੇ ਮੁਸਲਮਾਨ ਹੋਣ ਕਰਕੇ "ਭਾਈ ਜੀ" ਨਾਲ ਕਿਸੇ ਨੂੰ ਕੋਈ ਵਿਤਕਰਾ ਨਹੀਂ ਹੈ। ਸਾਰੇ ਨਾਨਕ-ਨਾਮ ਲੇਵਾ ਸਿੱਖਾਂ ਦੇ ਮਨਾਂ ਵਿੱਚ ਉਨ੍ਹਾਂ ਦੀ ਸਤਿਕਾਰਯੋਗ ਥਾਂ ਹੈ। ਰਹੀ ਗਲ ਸਿੱਖ ਬਾਣੀਕਾਰਾਂ ਦੀ ਸੂਚੀ ਵਿੱਚ ਉਨਾ ਦਾ ਨਾਮ ਕਿਉਂ ਨਹੀਂ ? ਇਸ ਦਾ ਜਵਾਬ ਇਹੋ ਹੈ ਕਿ ਜਦੋਂ ਭਾਈ ਮਰਦਾਨਾ ਜੀ ਬਾਣੀਕਾਰ ਹੈ ਹੀ ਨਹੀਂ ਤਾਂ ਉਨ੍ਹਾਂ ਨੂੰ ਸਿੱਖ ਬਾਣੀਕਾਰਾਂ ਦੀ ਸੂਚੀ ਵਿੱਚ ਕਿਵੇਂ ਗਿਣਿਆ ਜਾ ਸਕਦਾ ਹੈ।

ਹਾਂ ਇਸ ਵਿੱਚ ਕੋਈ ਅਤਕਥਨੀ ਨਹੀਂ ਹੈ ਕਿ ਕਈ ਵਿਦਵਾਨ ਇਨ੍ਹਾਂ ਸਲੋਕਾਂ ਨੂੰ "ਭਾਈ ਜੀ" ਦੀ ਰਚਨਾ ਮੰਨਦੇ ਹਨ। ਇਸ ਲਈ ਕੋਈ ਵੱਡੀ ਗੱਲ ਨਹੀਂ ਹੈ ਜੇ ਖਾਲਸਾ ਜੀ ਨੇ ਵੀ ਇਹ ਮੰਨ ਲਿਆ ਹੈ। ਜੇ ਆਪ ਇਨ੍ਹਾਂ ਸਲੋਕਾਂ ਤੱਕ ਸੀਮਤ ਰਹਿੰਦੇ ਤਾਂ ਗੱਲ ਹੋਰ ਹੈ ਪਰ ਬਿਹਾਗੜੇ ਦੀ ਵਾਰ ਦੀ ਜਿਸ ਪਉੜੀ ਨਾਲ ਇਹ ਸਲੋਕ ਦਰਜ ਹੈ, ਉਸ ਪਉੜੀ ਨੂੰ ਵੀ ਭਾਈ ਮਰਦਾਨਾ ਜੀ ਦੀ ਰਚਨਾ ਦੱਸਣਾ, ਕੋਰਾ ਝੂਠ ਹੈ। ਉਹ ਬਾਰਵੀਂ ਪਉੜੀ ਇਹ ਹੈ:

"ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ॥

**ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ॥**
**ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ॥**
**ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜ ਸਰੂਪ ਸਿਆਣੀ॥**
**ਆਪਣਾ ਚੋਜੁ ਕਰਿ ਦੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ॥੧੨॥**

*(ਅੰਗ ੫੫੩)*

ਖਾਲਸਾ ਜੀ ਅਨੁਸਾਰ ਤਾਂ ਬਿਹਾਗੜੇ ਦੀ ਵਾਰ ਵਿੱਚ ਜਿਨ੍ਹਾਂ ਜਿਨ੍ਹਾਂ ਪਉੜੀਆਂ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਅਰਜਨ ਦੇਵ ਜੀ ਦੇ ਰਚੇ ਸਲੋਕ ਦਰਜ ਹਨ, ਉਨ੍ਹਾਂ ਪਉੜੀਆਂ ਦੇ ਰਚੇਤਾ ਇਹ ਵਰਨਣ ਕੀਤੇ ਗੁਰੂ ਸਾਹਿਬਾਨ ਜੀ ਹਨ। ਇਹ ਤਾਂ ਨਿਰਾ ਹੀ ਝੂਠ ਹੈ। ਝੂਠ ਤੇ ਝੂਠ ਲਿਖੀ ਜਾਣਾ ਸਿਆਣਪ ਨਹੀਂ ਹੈ। ਇਹ ਤਾਂ ਪਾਠਕਾਂ ਦੀ ਝੋਲੀ ਵਿੱਚ ਭੁਲੇਖਾ ਤੇ ਉਲਝਣਾ ਪਾਉਣ ਵਾਲੀ ਗੱਲ ਹੈ।

ਵਾਰਾਂ ਦਾ ਮੂਲ ਰੂਪ ਪਉੜੀਆਂ ਹਨ। ਜੋ 22 ਵਾਰਾਂ ਸ੍ਰੀ

*ਬਾਕੀ ਸਫਾ 40 'ਤੇ*

# ਸਾਇੰਸਦਾਨ ਸੰਤ

*ਬਲਰਾਜ ਸਿੰਘ ਖਹਿਰਾ*
*98140-00868*

ਕੁੱਝ ਦਿਨ ਪਹਿਲਾਂ ਇੱਕ ਸੱਜਣ ਵੱਲੋਂ ਲਿਖੀ ਬੜੀ ਦਿਲਚਸਪ ਲਿਖਤ ਪੜ੍ਹੀ ਜਿਸ ਵਿੱਚ ਕੁਝ ਮਸ਼ਹੂਰ ਸਾਇੰਸਦਾਨਾਂ ਦੇ ਨਾਮ ਦੱਸੇ ਜਿਹਨਾਂ ਨੇ ਮਹਾਨ ਖੋਜਾਂ ਨਾਲ ਦੁਨੀਆਂ ਦੇ ਜਿਉਣ ਦੇ ਰਾਹ ਹੀ ਬਦਲ ਦਿੱਤੇ ਅਤੇ ਇਹ ਕਿਹਾ ਕਿ ਉਹ ਲੋਕ ਹੀ ਅਸਲ ਸੰਤ ਹਨ ਜਿਹਨਾਂ ਦਿਨ ਰਾਤ ਖੋਜ ਵਿੱਚ ਇੱਕ ਕਰ ਦਿੱਤਾ ਤੇ ਦੁਨੀਆਂ ਦੇ ਭਲੇ ਲਈ ਆਪਣੇ ਕਾਰਜ ਸਮਰਪਿਤ ਕਰ ਦਿੱਤੇ। ਪਰ ਆਹ ਜਿਹੜੇ ਵਿਹਲੜ ਸੰਤ ਬਣੇ ਫਿਰਦੇ ਨੇ ਇਹ ਦੱਸ ਦੇਣ ਇਹਨਾਂ ਨੇ ਕਿਹੜਾ ਭਲੇ ਦਾ ਕਾਰਜ ਕਰਿਆ? ਇਹ ਵਿਸ਼ੇ 'ਚ ਸੱਚਮੁੱਚ ਸਚਾਈ ਝਲਕਦੀ ਹੈ ਇਸ ਲਈ ਮੈਂ ਵੀ ਇਸ ਨੂੰ ਥੋੜ੍ਹਾ ਅੱਗੇ ਵਧਾਉਣ ਦੀ ਕੋਸ਼ਿਸ਼ ਕੀਤੀ ਹੈ।

ਦੁਨੀਆਂ ਦੇ ਮਹਾਨ ਸਾਇੰਸਦਾਨ ਅੱਜ ਵੀ ਆਪਣੀਆਂ ਖੋਜਾਂ ਕਾਰਨ ਯਾਦ ਕੀਤੇ ਜਾਂਦੇ ਹਨ। ਯਾਦ ਕੀਤੇ ਵੀ ਕਿਉਂ ਨਾ ਜਾਣ । ਉਹਨਾਂ ਦੀਆਂ ਖੋਜਾਂ ਹੀ ਅਜਿਹੀਆਂ ਸਨ ਜਿਹਨਾਂ ਨੇ ਕੇਵਲ ਲੋਕਾਂ ਦੀ ਜ਼ਿੰਦਗੀ ਸੁਖਾਲੀ ਹੀ ਨਹੀਂ ਬਣਾਈ ਸਗੋਂ ਉਹਨਾਂ ਨੂੰ ਜੀਵਨ ਦਾ ਜ਼ਰੂਰੀ ਅੰਗ ਬਣਾ ਦਿੱਤਾ। ਰੇਲਵੇ ਦੇ ਪਿਤਾਮਾ ਜਾਰਜ ਸਟੀਫਨਸਨ ਨੇ ਅੱਜ ਹਰ ਇੱਕ ਮੁਸਾਫਿਰ ਦੀ ਮੰਜ਼ਿਲ ਕਿੰਨੀ ਨਜ਼ਦੀਕ ਕਰ ਦਿੱਤੀ ਹੈ। ਬਲਬ ਦੀ ਖੋਜ ਕਰਕੇ ਦੁਨੀਆਂ ਨੂੰ ਚਾਨਣ ਵੰਡਣ ਵਾਲੇ ਮਹਾਨ ਥਾਮਸ ਐਡੀਸਨ ਨੇ ਲੋਕਾਂ ਦੀ ਜ਼ਿੰਦਗੀ 'ਚੋਂ ਹਨੇਰਾ ਦੂਰ ਕਰਿਆ। ਲੋਕਾਂ ਦੀਆਂ ਜ਼ਮੀਨਾਂ ਤੇ ਕਬਜ਼ੇ ਕਰਨ ਵਾਲੇ ਕਿਸੇ ਅਜੋਕੇ ਸੰਤ ਨੇ ਅਜਿਹਾ ਕੋਈ ਕਾਰਨਾਮਾ ਕਰਿਆ ਹੋਵੇ ਤਾਂ ਜ਼ਰੂਰ ਦੱਸਿਓ। ਗਰਾਹਮ ਬੈੱਲ ਨੇ ਬੇਸ਼ੱਕ ਟੈਲੀਫੋਨ ਆਪਣੀ ਦੋਸਤ ਹੈਲੋ ਲਈ ਬਣਾਇਆ ਸੀ ਪਰ ਇਸ ਖੋਜ ਨੇ ਸਾਡੇ ਦੂਰ-ਦੂਰ ਦੇ ਸਾਕ ਸੰਬੰਧੀਆਂ ਨੂੰ ਕਿੰਨਾ ਨਜ਼ਦੀਕ ਕਰ ਦਿੱਤਾ ਇਹ ਤੁਸੀਂ ਸਭ ਭਲੀ-ਭਾਂਤ ਜਾਣਦੇ ਹੋ। ਸਾਇਕਲ ਦਾ ਨਿਰਮਾਤਾ ਮੈਕਮਿਲਨ ਪੈਦਲ ਚੱਲਣ ਜਾਣ ਵਾਲਿਆਂ ਦੇ ਦਰਦ ਨੂੰ ਸਮਝਦਾ ਸੀ। ਅੱਜ ਗਰੀਬ ਦੀ ਲੋੜ ਪੂਰੀ ਕਰਨ ਦੇ ਨਾਲ-ਨਾਲ ਸਭ ਤੋਂ ਵਧੀਆ ਕਸਰਤ ਦਾ ਸਾਧਨ ਸਾਇਕਲ ਹੀ ਹੈ। ਇਹ ਸਭ ਮਹਿੰਗੀਆਂ ਗੱਡੀਆਂ 'ਚ ਘੁੰਮਣ ਵਾਲੇ ਸਾਧ ਕੀ ਰੀਸ ਕਰਨਗੇ ਮੈਕਮਿਲਨ ਦੀ। ਰੇਡੀਓ ਦੀ ਖੋਜ ਕਰਨ ਵਾਲੇ ਮਾਰਕੋਨੀ ਨੇ ਦੁਨੀਆਂ ਦਾ ਮਨੋਰੰਜਨ ਕਰਨ ਵਾਲਾ ਯੰਤਰ ਤਿਆਰ ਕਰਨ ਲਈ ਦਿਨ ਰਾਤ ਇੱਕ ਕਰ ਦਿੱਤਾ ਸੀ। ਜੋਹਨ ਲੋਗੀ ਬਾਇਰਡ ਦੁਆਰਾ ਬਣਾਇਆ ਗਿਆ ਟੈਲੀਵਿਜ਼ਨ ਹਰ ਇੱਕ ਦੀ ਜ਼ਿੰਦਗੀ ਦਾ ਅਹਿਮ ਹਿੱਸਾ ਬਣ ਗਿਆ ਹੈ। ਮਹਾਨ ਖੋਜ-ਕਰਤਾ ਫਾਰਨਾਇਟ ਜਿਸ ਨੇ ਥਰਮਾਮੀਟਰ ਦੀ ਖੋਜ਼ ਕਰਕੇ ਸਰੀਰਕ ਤਾਪਮਾਨ ਪਤਾ ਕਰਨ ਵਿੱਚ ਮਨੁੱਖਤਾ ਦੀ ਭਲਾਈ ਕਰੀ। ਇਹ ਦੇ ਉਲਟ ਅੱਜ ਦੇ ਨਿਕੰਮੇ ਸੰਤ ਆਪਣਿਆਂ ਕਾਰਨਾਮਿਆਂ ਨਾਲ ਲੋਕਾਂ ਨੂੰ ਬੁਖਾਰ ਚਾੜ੍ਹੀ ਰੱਖਦੇ ਹਨ। ਹਵਾਈ ਜਹਾਜ਼ ਬਣਾਉਣ ਵਾਲੇ ਰਾਈਟ ਭਰਾ ਦਾ ਕਾਰਨਾਮਾ ਕਿਸੇ ਅਚੰਭੇ ਤੋਂ ਘੱਟ ਨਹੀਂ ਸੀ। ਇਹਨਾਂ ਤੋਂ ਇਲਾਵਾ ਗਲੇਲੀਓ ਦੀ ਟੈਲੀਸਕੋਪ, ਮੇਰੀ ਕਿਊਰੀ ਦਾ ਰੇਡੀਅਮ, ਪੈਟਰਾਚੇ ਦਾ ਪੈੱਨ, ਟੀ.ਈ. ਐਡੀਸਨ ਦਾ ਗਰਾਮਫੋਨ ਮਨੁੱਖਤਾ ਲਈ ਕਿਸੇ ਵਰਦਾਨ ਤੋਂ ਘੱਟ ਨਹੀਂ ਸੀ। ਪਰ ਅਸੀਂ ਇਹਨਾਂ ਦੇ ਕਦੇ ਸ਼ੁਕਰਗੁਜਾਰ ਨਹੀਂ ਹੋਏ।

ਜੇਕਰ ਸੱਚ ਮੰਨੋਂ ਤਾ ਅਸਲੀ ਤਪ ਇਹਨਾਂ ਸਾਇੰਸਦਾਨਾਂ ਨੇ ਹੀ ਕਰਿਆ ਹੈ। ਜਿਹੜੇ ਬਿਨਾ ਕਿਸੇ ਥਕਾਵਟ ਆਪਣੇ ਕਾਰਜ 'ਚ ਜੁੱਟੇ ਰਹੇ। ਇਹਨਾਂ ਦੀਆਂ ਖੋਜਾਂ ਪਿੱਛੇ ਕਈ-ਕਈ ਸਾਲ ਦੀ ਅਣਥੱਕ ਮਿਹਨਤ ਸੀ। ਬਾਬਾ ਨਾਨਕ ਵੀ ਇਹਨਾਂ ਕਿਰਤੀਆਂ ਦੀ ਹਾਮੀ

ਭਰਦਾ ਰਿਹਾ। ਤੇ ਬਾਬੇ ਨੇ ਭੋਰਿਆਂ ਤੇ ਜੰਗਲਾਂ 'ਚ ਬੈਠੇ ਵਿਹਲੜਾਂ ਦੇ ਤਰਕ ਨਾਲ ਜੁੱਤੀਆਂ ਹੀ ਮਾਰੀਆਂ ਹਨ। ਰਹੀ ਗੱਲ ਭੋਰਿਆਂ 'ਚ ਵੜ੍ਹ ਕੇ ਰਹਿਣ ਵਾਲਿਆਂ ਦੀ । ਇਹ ਦੱਸ ਦੇਣ ਇਹਨਾਂ ਨੇ ਮਨੁੱਖਤਾ ਲਈ ਕੀ ਘਾਲਣਾ ਘਾਲੀ ਹੈ। ਇਹਨਾਂ ਨੇ ਇੱਥੋਂ ਤੱਕ ਇਹੀ ਕਾਢ ਕੱਢੀ ਹੈ ਤੇ ਜੇ ਰਸਤੇ 'ਚ ਗੱਡੀ ਦਾ ਤੇਲ ਮੁੱਕ ਜਾਵੇ ਤੇ ਨੇੜੇ ਤੇੜੇ ਪੈਟਰੋਲ ਪੰਪ ਨਾ ਹੋਵੇ ਤਾਂ ਅੱਖਾਂ ਮੀਚ ਕੇ 21 ਵਾਰ ਫਲਾਣੇ ਬਾਬੇ ਦਾ ਨਾਮ ਲਵੋ ਤੇ ਤੇਲ ਦੀ ਜਗ੍ਹਾਂ ਪਾਣੀ ਪਾ ਦਵੋ ਅਤੇ ਗੱਡੀ ਸਟਾਰਟ ਹੋ ਜਾਊਗੀ। ਹੈ ਨਾ ਅਨੋਖੀ ਕਾਢ। ਜਾਂ ਇਹਨਾਂ ਨੇ ਇਹ ਕਾਢ ਕੱਢੀ ਹੈ ਕਿ ਕਿਵੇਂ ਲੋਕਾਂ ਨੂੰ ਵਹਿਮਾਂ-ਭਰਮਾਂ 'ਚ ਪਾਕੇ ਸ਼ੋਸ਼ਣ ਕਰਨਾ ਹੈ।ਜੇ ਤੁਹਾਡਾ ਫਲਾਣਾ ਕੰਮ ਨਹੀਂ ਬਣਦਾ ਤਾਂ 40 ਦਿਨ ਫਲਾਣੇ ਸਥਾਨ ਤੇ ਜਾਓ ਜਾਂ ਫਲਾਣੇ ਮੰਤਰ ਦਾ ਪਾਠ ਕਰੋ। ਜੇ ਰੱਬ ਵੱਲੋਂ ਤੁਹਾਡਾ ਕੰਮ ਬਣ ਗਿਆ ਤਾਂ ਇਹਨਾਂ ਠੱਗਾਂ ਦੀ ਕ੍ਰਿਪਾ ਹੈ ਤੇ ਜੇ ਨਾ ਬਣਿਆ ਤਾਂ ਕਹਿਣਗੇ ਤੁਹਾਡੀ ਸ਼ਰਧਾ 'ਚ ਕੋਈ ਕਮੀ ਸੀ। ਹੈ ਨਾ ਕਮਾਲ ਦੇ ਕਾਢੀ ਸੰਤ।

ਸੋ ਦੋਸਤੋ ਹੁਣ ਤੁਸੀਂ ਫੈਸਲਾ ਕਰਨਾ ਹੈ ਕਿ ਅਸਲੀ ਸੰਤ ਉਹ ਸਾਇੰਸਦਾਨ ਹਨ ਜਿਹਨਾਂ ਨੇ ਬਿਨ੍ਹਾਂ ਕਿਸੇ ਸੁਆਰਥ ਦੇ ਆਪਣੀਆਂ ਖੋਜਾਂ ਨਾਲ ਦੁਨੀਆਂ ਦਾ ਜਿਉਣਾ ਸਾਰਥਕ ਬਣਾ ਦਿੱਤਾ। ਦੂਜੇ ਪਾਸੇ ਉਹ ਵਿਹਲੜ ਸਾਧ ਲਾਣਾ ਹੈ ਜਿਸ ਨੇ ਹਮੇਸ਼ਾ ਝੂਠ-ਫਰੇਬ ਦਾ ਸਹਾਰਾ ਲੈ ਕੇ ਮਨੁੱਖਤਾ ਨੂੰ ਵਹਿਮਾਂ-ਭਰਮਾਂ 'ਚ ਹੀ ਫਸਾਇਆ ਹੈ ਇਹਨਾਂ ਕੋਲ ਕੋਈ ਅਜਿਹੀ ਕਰਾਮਾਤ ਨਹੀਂ ਹੈ ਜੋ ਥੋਡਾ ਕੁੱਝ ਸਵਾਰ ਸਕਣ। ਇਸੇ ਲਈ ਹੀ ਤਾਂ ਸਾਡੀ ਬਾਣੀ ਇਹਨਾਂ ਨੂੰ ਚੈਲੰਜ ਦਿੰਦੀ ਹੈ :

**ਪੰਚ ਤਤੁ ਕਰ ਤੁਧ ਸ੍ਰਿਸ਼ਟ ਸਭ ਸਾਜੀ**
**ਕੋਈ ਛੇਵਾਂ ਕਰਿਓ ਜੇ ਕਿਛੁ ਕੀਤਾ ਹੋਵੇ।।**

ਜੇ ਕੁਝ ਹੁੰਦਾ ਤਾਂ ਇਹ ਜ਼ਰੂਰ ਕਬੂਲ ਕਰਦੇ। ਪਰ ਇਹਨਾਂ ਪੱਲੇ ਬਿਨ੍ਹਾਂ ਝੂਠ ਤੋਂ ਕੁਝ ਨਹੀਂ ਸੋ ਮੇਰੀ ਨਜਰ 'ਚ ਤਾਂ ਅਸਲੀ ਸੰਤ ਇਹ ਮਹਾਨ ਸਾਇੰਸਦਾਨ ਹੀ ਹਨ ਜਿਹਨਾਂ ਨੇ ਮਨੁੱਖਤਾ ਨੂੰ ਕੁਝ ਨਾ ਕੁਝ ਦਿੱਤਾ ਹੀ ਹੈ ਲਿਆ ਕੁੱਝ ਵੀ ਨਹੀਂ। ਬਾਕੀ ਫੈਸਲਾ ਤੁਹਾਡਾ ਹੈ।

# ਦਾਣੇ ਦਾਣੇ ਪੈ ਲਿਖਾ ਹੈ ਖਾਣੇ ਵਾਲੇ ਕਾ ਨਾਮ

*ਪ੍ਰੀਤਮ ਸਿੰਘ ਢਾਡੀ*
*ਜਗਾਧਰੀ ਵਰਕਸ਼ਾਪ*

ਸ਼ਨੀਚਰਵਾਰ ਦਾ ਦਿਨ ਸੀ। ਜਗਾਧਰੀ ਵਰਕਸ਼ਾਪ ਸ਼ਨੀਚਰਵਾਰ ਅੱਧਾ ਦਿਨ ਛੁੱਟੀ ਹੁੰਦੀ ਹੈ। ਜਵਾਈ ਲਖਬੀਰ ਸਿੰਘ ਦਾ ਵਰਕਸ਼ਾਪ ਫੋਨ ਆਇਆ ਕਿ ਛੁੱਟੀ ਵੇਲੇ ਮੈਂ ਘਰ ਨਹੀਂ ਆਵਾਂਗਾ। ਮੈਂ ਸਿੱਧਾ ਰੇਲਵੇ ਸਟੇਸ਼ਨ ਜਾਕੇ ਇਕ ਵਜੇ ਵਾਲੀ ਸਦਭਾਵਨਾ ਗੱਡੀ ਫੜਕੇ ਚੰਡੀਗੜ੍ਹ ਜਾਵਾਂਗਾ। ਮੈਨੂੰ ਘਰ ਨਾ ਉਡੀਕਣਾ। ਪੁੱਤਰ ਧਨਵੰਤ ਸਿੰਘ ਨੇ ਕਾਹਲੀ-ਕਾਹਲੀ ਡੱਬੇ 'ਚ ਰੋਟੀ ਪੁਆਕੇ ਸਟੇਸ਼ਨ 'ਤੇ ਪੁਜਾ ਹੀ ਸੀ ਕਿ ਗੱਡੀ ਚੱਲ ਪਈ। ਇਕ ਭਿਖਾਰੀ ਬਾਬਾ ਖਾਣੇ ਦੀ ਰੇਹੜੀ ਵੱਲ ਜਾ ਰਿਹਾ ਸੀ, ਪੁੱਤਰ ਧਨਵੰਤ ਸਿੰਘ ਨੂੰ ਕਹਿਣ ਲੱਗਾ ਬੇਟਾ ਇਹ ਕਿਹੜਾ ਸਟੇਸ਼ਨ ਹੈ। ਪੁੱਤਰ ਧਨਵੰਤ ਸਿੰਘ ਨੇ ਕਿਹਾ ਬਾਬਾ ਇਹ ਸਟੇਸ਼ਨ ਜਗਾਧਰੀ ਵਰਕਸ਼ਾਪ ਦਾ ਹੈ। ਬਾਬਾ ਆਖਣ ਲੱਗਾ, ਬੇਟਾ ਮੈਂ ਤਾਂ ਕਲਾਨੌਰ ਉਤਰਨਾ ਸੀ, ਇਹ ਗੱਡੀ ਐਕਸਪ੍ਰੈਸ ਹੋਣ ਕਰਕੇ ਉਥੇ ਰੁਕੀ ਨਹੀਂ, ਮੈਂ ਕੋਸ਼ਿਸ਼ ਕੀਤੀ ਕਿ ਮੈਂ ਜਗਾਧਰੀ, ਯਮੁਨਾਨਗਰ ਸਟੇਸ਼ਨ ਉਤਰ ਜਾਵਾਂ ਪਰ ਬਾਹਲੀ ਭੀੜ ਕਰਕੇ ਮੈਂ ਉਥੇ ਵੀ ਉਤਰ ਨੀਂ ਸਕਿਆ। ਪੁੱਤਰ ਧਨਵੰਤ ਸਿੰਘ ਬਾਬੇ ਭਿਖਾਰੀ ਨੂੰ ਕਹਿਣ ਲੱਗਾ ਬਾਬਾ ਕੀ ਰੋਟੀ ਖਾਓਗੇ, ਭਿਖਾਰੀ ਬਾਬਾ ਕਹਿਣ ਲੱਗਾ ਬੇਟਾ ਜੇ ਆਪਦੀ ਇੱਛਾ ਹੈ ਤਾਂ ਖੁਆ ਦਿਓ। ਬੇਟੇ ਧਨਵੰਤ ਸਿੰਘ ਨੇ ਰੋਟੀ ਦਾ ਡੱਬਾ ਜੋ ਜਵਾਈ ਲਖਬੀਰ ਸਿੰਘ ਵਾਸਤੇ ਲੈ ਕੇ ਗਿਆ ਸੀ ਖੋਲਿਆ ਸਬਜ਼ੀ ਭਿਖਾਰੀ ਬਾਬੇ ਦੇ ਡੋਲੂ ਵਿੱਚ ਪਾ ਦਿੱਤੀ ਤੇ ਰੋਟੀਆਂ ਹੱਥ ਫੜਾ ਦਿੱਤੀਆਂ। ਭਿਖਾਰੀ ਬਾਬੇ ਨੇ ਪੁੱਤਰ ਧਨਵੰਤ ਸਿੰਘ ਦਾ ਬਹੁਤ ਧੰਨਵਾਦ ਕੀਤਾ। ਭੁੱਖ ਬੜੀ ਲੱਗੀ ਹੋਈ ਸੀ ਤੁਸੀਂ ਤਾਂ ਮੇਰੇ ਦਿਲ ਦੀ ਬੁੱਝ ਲਈ ਹੈ।ਇਸਨੂੰ ਕਹਿਦੇ ਨੇ:-

**ਦਾਣੇ ਦਾਣੇ ਪੇ ਲਿਖਾ ਹੈ ਖਾਣੇ ਵਾਲੇ ਕਾ ਨਾਮ,**
**ਖਾਣੇ ਵਾਲੇ ਹੈਂ ਅਨੇਕ ਦੇਣੇ ਵਾਲਾ ਹੈ ਭਗਵਾਨ।**

—0—

*9068114545*

# ਖਾਲਸੇ ਦੀ ਲਲਕਾਰ ਵਧਿਆ ਭਾਰਤ ਦਾ ਸਤਿਕਾਰ

*ਪ੍ਰੀਤਮ ਸਿੰਘ ਭੁਪਾਲ, ਰਿਟਾ. ਡੀ.ਪੀ.ਆਈ. ਪੰਜਾਬ*
*9872881026*

ਭਾਰਤ ਇੱਕ ਬਹੁਤ ਮਹਾਨ ਦੇਸ਼ ਹੈ। ਕੁਦਰਤ ਭਾਰਤ ਦੇਸ਼ ਉੱਪਰ ਬਹੁਤ ਦਿਆਲ ਹੈ। ਇਥੇ ਦਾ ਪੌਣ ਪਾਣੀ ਜਲਵਾਯੂ ਬਹੁਤ ਵਧੀਆ ਹੈ। ਜ਼ਮੀਨ ਉਪਜਾਊ ਹੈ ਹਰ ਕਿਸਮ ਦਾ ਖਣਿਜ ਪਦਾਰਥ ਮਿਲਦਾ ਹੈ ਪਾਣੀ ਦੀ ਕੋਈ ਕਮੀ ਨਹੀਂ।

ਬਹੁਤ ਅਫ਼ਸੋਸ ਹੈ ਕਿ ਫਿਰ ਵੀ ਭਾਰਤ ਵਿੱਚ ਭੁੱਖ ਮਰੀ ਗਰੀਬੀ ਤੇ ਬੇਰੁਜਗਾਰੀ ਹੈ। ਇਸਦੇ ਕੀ ਕਾਰਨ ਹਨ ਵਿਚਾਰ ਕਰੋ।

ਭਾਰਤ ਇਕ ਬਹੁਤ ਪੁਰਾਤਨ ਸਭਿਆਚਾਰਕ ਦੇਸ਼ ਹੈ। ਪਰ ਇਥੇ ਜੋ ਚਾਰ ਵਰਣ ਸਿਸਟਮ ਲਾਗੂ ਕੀਤਾ ਗਿਆ ਹੈ। ਜਿਸਨੂੰ ਧਰਮ ਕਿਹਾ ਗਿਆ ਹੈ ਬਹੁਤ ਗਲਤ ਹੈ। ਇਹ ਪ੍ਰਬੰਧ ਬਹੁਤ ਚਲਾਕ ਕਪਟੀ ਤੇ ਬੇਈਮਾਨ ਲੋਕਾਂ ਨੇ ਬਣਾਇਆ ਹੈ। ਇਹ ਪ੍ਰਬੰਧ ਹੈ ਬ੍ਰਾਹਮਣ ਕਸ਼ਤਰੀ ਵੈਸ ਤੇ ਸ਼ੂਦਰ ਦੀ ਵੰਡ ਵੰਡੋ ਤੇ ਰਾਜ ਕਰੋ। ਗ੍ਰੰਥਾਂ ਵਿੱਚ ਲਿਖਿਆ ਹੈ ਕਿ ਬ੍ਰਹਮਾ ਦੇ ਮੂੰਹ ਵਿਚੋਂ ਬ੍ਰਾਹਮਣ, ਕਸ਼ਤਰੀ ਬਾਹਾਂ ਵਿਚੋਂ, ਵੈਸ਼ ਜਾਂਘਾਂ ਵਿਚੋਂ, ਸ਼ੂਦਰ ਪੈਰਾਂ ਵਿੱਚੋਂ ਪੈਦਾ ਹੋਇਆ। ਇਸ ਤਰ੍ਹਾਂ ਬ੍ਰਾਹਮਣ ਨੂੰ ਸਭ ਤੋਂ ਸ੍ਰੇਸ਼ਟ ਬਣਾ ਦਿੱਤਾ। ਅਸਲ Devide and Rule ਹੈ। ਬ੍ਰਾਹਮਣ ਦੀ ਉੱਚਤਾ ਤੇ ਸੂਦਰ ਨੂੰ ਨੀਚ ਤੇ ਗੁਲਾਮ ਬਣਾ ਕੇ ਰੱਖਣ ਦੇ ਨਿਯਮ:

1. ਜਗਤ ਵਿੱਚ ਜਿਤਨਾ ਵੀ ਧਨ ਹੈ ਬ੍ਰਾਹਮਣ ਦਾ ਹੈ। ਮਨੂੰ ਆ 1 ਸੰ. 100 ਤੋਂ 101
2. ਮੂਰਖ ਹੋਵੇ ਭਾਵੈ ਪੜ੍ਹਿਆ ਹੋਵੇ ਬ੍ਰਾਹਮਣ ਵੱਡਾ ਦੇਵਤਾ ਹੈ। (ਮਨੂੰ ਅ: 9 ਸ: 347)
3. ਬ੍ਰਾਹਮਣ ਬਦਲਚਣ ਵੀ ਪੂਜਣ ਯੋਗ ਹੈ। ਸੂਦਰ ਜਤਿੰਦ੍ਰੀ ਵੀ ਪੂਜਣ ਲਾਇਕ ਨਹੀਂ। (ਪ੍ਰਾਸਰ ਸੰਹਿਤਾ ਅ: 6)
4. ਜੇ ਸੂਦਰ ਦਿਜਾਤੀਆਂ ਨੂੰ ਨਾਂ ਲੈ ਕੇ ਸਖ਼ਤੀ ਨਾਲ ਬੁਲਾਵੇ ਤਾਂ ਰਾਜਾ ਉਸਦੇ ਮੂੰਹ ਵਿੱਚ ਦਸ ਉਂਗਲ ਲੰਮਾ ਲੋਹੇ ਦਾ ਕਿਲ ਲਾਲ ਕਰਕੇ ਠੋਕ ਦੇਵੇ (ਮਨੂੰ ਅ: 9, ਸ: 272)
5. ਜੇ ਸ਼ੂਦਰ ਜਪ ਹੋਮ ਕਰੇ, ਰਾਜਾ ਉਸਨੂੰ ਮਰਵਾ ਦੇਵੇ। (ਅਤ੍ਰਿ ਸੰਹਿਤਾ)
6. ਸ਼ੂਦਰ ਨੂੰ ਅੰਨ ਭਾਂਡੇ ਵਿੱਚ ਨਹੀਂ ਜ਼ਮੀਨ ਪਰ ਦੇਣਾ ਚਾਹੀਦਾ ਹੈ। ਕਿਉਂਕਿ ਕੁੱਤਾ ਸੂਦਰ ਦੋਵੇ ਇਕ ਸਮਾਨ ਹੈ। (ਮਨੂੰ ਅ: 12 ਸ: 131)
7. ਸ਼ੂਦਰ ਦੀ ਹੱਤਿਆ ਕੁੱਤੇ ਦੇ ਬਰਾਬਰ ਹੈ। (ਮਨੂੰ ਅ: 10 ਸ: 131)

ਉਪਰੋਕਤ ਨਿਯਮਾਂ ਅਨੁਸਾਰ ਕਿਰਤੀਆਂ (ਸੂਦਰਾਂ) ਦੇ ਸਾਰੇ ਮਨੁੱਖੀ ਅਧਿਕਾਰ ਖਤਮ ਕਰ ਦਿੱਤੇ, ਉਨ੍ਹਾਂ ਨੂੰ ਪਸ਼ੂਆਂ ਦੇ ਗੁਲਾਮਾਂ ਵਾਲਾ ਜੀਵਨ ਜਿਊਣ ਲਈ ਮਜਬੂਰ ਕਰ ਦਿੱਤਾ। ਸ਼ੂਦਰ ਤੇ ਵੈਸ ਹਥਿਆਰ ਨਹੀਂ ਰੱਖ ਸਕਦੇ ਪੜ੍ਹ ਨਹੀਂ ਸਕਦੇ। ਕਸ਼ਤਰੀ ਦੇਸ਼ ਰਕਸ਼ਕ ਪਰ ਬ੍ਰਾਹਮਣ ਅਧੀਨ ਸੀ।

ਉਪਰੋਕਤ ਨਿਯਮਾਂ ਨੂੰ ਬ੍ਰਾਹਮਣ ਨੇ ਕਸ਼ਤਰੀ ਦੀ ਸਹਾਇਤਾ ਨਾਲ ਬੜੀ ਚਲਾਕੀ ਨਾਲ ਸਾਰੇ ਭਾਰਤ ਵਿੱਚ ਲਾਗੂ ਕਰਵਾ ਦਿੱਤਾ। ਇਸਨੂੰ ਧਰਮ ਦਾ ਦਰਜਾ ਦੇ ਦਿੱਤਾ। ਬ੍ਰਾਹਮਣ ਨੇ ਮਨਚਾਹੀਆਂ ਧਾਰਮਕ ਰਸਮਾਂ ਚਲਾ ਦਿੱਤੀਆਂ। ਮੰਦਰਾਂ ਵਿੱਚ ਸ਼ਰਾਬ ਤੇ ਨਸ਼ਿਆਂ ਦੇ ਚੜ੍ਹਾਵੇ ਚੜ੍ਹਦੇ। ਗਰੀਬਾਂ ਦੀਆਂ ਕੁੜੀਆਂ ਦੇਵ ਦਾਸੀਆਂ ਬਣਾ ਕੇ ਰੱਖੀਆਂ ਜਾਂਦੀਆਂ। ਬ੍ਰਾਹਮਣ ਤੇ ਕਸ਼ਤਰੀ ਹੀ ਮੰਦਰ ਵਿੱਚ ਜਾ ਸਕਦੇ ਹਨ। ਇਸ ਤਰ੍ਹਾਂ ਬ੍ਰਾਹਮਣ ਤੇ ਕਸ਼ਤਰੀ ਵਿਹਲੜ ਤੇ ਨਸ਼ਈ ਅਤੇ ਇਆਸ਼ ਬਣ ਗਏ। ਕਸ਼ਤਰੀ ਦਾ ਕੰਮ ਦੁਸ਼ਮਣਾਂ ਨਾਲ ਲੜਨਾ ਹੁੰਦਾ ਸੀ। ਪਰ ਉਸ ਵਿੱਚ ਨਸ਼ਾਂ ਵਿਸ਼ਾਂ ਕਰਕੇ ਦਮ (Stemna) ਨਾ ਰਿਹਾ। ਇਸ ਕਰਕੇ

ਫੌਜਾਂ ਤੋਂ ਹਾਰ ਜਾਂਦੀਆਂ ਭਾਰਤ ਗੁਲਾਮ ਹੋ ਗਿਆ। 1000 ਸਾਲ ਗੁਲਾਮ ਰਿਹਾ। ਰਾਜੇ ਕਸ਼ਤਰੀ ਐਥੋਂ ਤੱਕ ਗਿਰ ਗਏ ਆਪਣੀਆਂ ਧੀਆਂ ਭੈਣਾਂ ਮੁਗਲਾਂ ਨੂੰ ਦੇਣ ਲੱਗ ਪਏ। ਬ੍ਰਾਹਮਣ ਮੁਗਲਾਂ ਦੀ ਨੌਕਰੀ ਕਰਨ ਲੱਗ ਪਿਆ ਜਿਵੇਂ ਬੀਰਬਲ ਅਕਬਰ ਦਾ ਨੌਕਰ ਸੀ। ਫਿਰ ਧਰਮ ਕਿੱਥੇ ਗਿਆ ?

ਪਰ ਅਫਸੋਸ ਹੈ ਕਿ ਉੱਚੀਆਂ ਜਾਤਾਂ ਅਖਵਾਉਣ ਵਾਲੇ ਮੁਗਲਾਂ ਦੀ ਗੁਲਾਮੀ ਕਰਦੇ ਰਹੇ, ਕੋਈ ਅਣਖ ਨਹੀਂ ਜਾਗੀ। ਪਰ ਆਪਣੇ ਦੇਸ਼ ਦੇ ਕਿਰਤੀ ਭਰਾਵਾਂ ਨੂੰ ਬਰਾਬਰ ਨਹੀਂ ਆਉਣ ਦਿੱਤਾ। ਉਨ੍ਹਾਂ ਨੂੰ ਸ਼ੂਦਰ ਆਖ ਕੇ ਗੁਲਾਮ ਬਣਾ ਕੇ ਰੱਖਿਆ। ਬ੍ਰਾਹਮਣ ਵਾਦੀ ਸਿਧਾਂਤ ਨੇ ਭਾਰਤੀਆਂ ਵਿੱਚ ਅਣਖ ਸਵੈਮਾਨ ਤੇ ਅਜ਼ਾਦ ਬਿਰਤੀ ਖਤਮ ਕਰ ਦਿੱਤੀ। ਗੁਰੂ ਨਾਨਕ ਦੇਵ ਜੀ ਅਤੇ ਹੋਰ ਭਗਤਾਂ ਨੇ ਉਪਰੋਕਤ ਸਾਰੇ ਬ੍ਰਾਹਮਣ ਵਾਦੀ ਸਿਧਾਂਤਾਂ ਨੂੰ ਗਲਤ ਕਰਾਰ ਦਿੱਤਾ। ਸਾਂਝੇ ਉਪਦੇਸ਼ ਦਾ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। ਇਸ ਰੱਬੀ ਉਪਦੇਸ਼ ਨੂੰ ਮੰਨਣ ਵਾਲੇ ਗੁਰੂ ਦੇ ਸਿੱਖ ਅਖਵਾਏ।

ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਨੇ ਹਰ ਸਿੱਖ ਨੂੰ ਦਰਿੜ੍ਹਤਾ ਅਡੋਲਤਾ ਨਿਡਰਤਾ ਬਖਸ਼ੀ ਅਤੇ ਵਹਿਮਾਂ ਭਰਮਾਂ ਕਰਮਕਾਂਡਾਂ ਤੋਂ ਮੁਕਤ ਕਰਕੇ ਮੌਤ ਦਾ ਡਰ ਖਤਮ ਕੀਤਾ ਸੇਵਾ ਭਾਵ ਪੈਦਾ ਕੀਤਾ। ਧਰਮ ਦੇ ਨਾਂ ਪਰ ਕੁਕਰਮ ਹੋਣਾ ਬੰਦ ਹੋ ਗਿਆ। ਏਕਤਾ ਸਿਖਰ ਤੇ ਪਹੁੰਚ ਗਈ, ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਇਕੋਂ ਬਾਟੇ ਵਿੱਚ ਪੰਜ ਵੱਖ-ਵੱਖ ਜਾਤਾਂ ਦੇ ਸਿੰਘਾਂ ਨੂੰ ਅੰਮ੍ਰਿਤ ਛਕਾ ਦਿੱਤਾ।

ਸਿੱਖ ਧਰਮ ਦੇ ਮੁੱਖ ਸਿਧਾਂਤ, ਕਿਰਤ ਕਰਨਾ, ਵੰਡ ਛਕਣਾ ਤੇ ਨਾਮ ਜਪਣਾ।

1. ਜਾਤ ਪਾਤ ਦਾ ਬੰਧਨ ਨਹੀਂ ਗੁਰਬਾਣੀ ਸਾਰੀ ਮਾਨਵਤਾ ਨੂੰ ਅਕਾਲ ਪੁਰਖ ਦੀ ਸੰਤਾਨ ਸਮਝਦੀ ਹੈ। **ਅਵਲਿ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ॥ ਏਕਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ** (ਅ: 1347) **ਖੱਤਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਂਝਾ** *(ਅ: 747-48)* **ਜਾਤ ਕਾ ਗਰਬੁ ਨ ਕਰਿ ਮੂਰਖ ਗਵਾਰਾ॥ ਇਸ ਗਰਬੁ ਤੇ ਚਲੇ ਬਹੁਤ ਵਿਕਾਰਾ** (ਅੰਗ 1127-28)
2. ਅਣਖ ਵਾਲਾ ਜੀਵਨ ਜਿਉਣ ਤੇ ਬਲਵਾਨ ਸਮਾਜ ਬਣਾਉਣ ਲਈ ਉਪਦੇਸ਼,
   **ਜੇ ਜੀਵੈ ਪਤ ਲਥੀ ਜਾਏ ਸਭ ਹਰਾਮ ਜੇਤਾ ਕਿਛੁ ਖਾਏ॥** (142)
3. ਮੌਤ ਦਾ ਡਰ ਖਤਮ ਕੀਤਾ, **ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰ ਧਰ ਤਲੀ ਗਲੀ ਮੇਰੀ ਆਉ॥ ਇਤ ਮਾਰਗ ਪੈਰ ਧਰੀਜੈ ਸਿਰ ਦੀਜੈ ਕਾਣਿ ਨਾ ਕੀਜੈ॥** (ਅੰਗ 1412)

ਮੂਰਤੀ ਪੂਜਾ ਤੇ ਦੇਵੀ ਦੇਵਤਿਆਂ ਦੀ ਪੂਜਾ ਦੀ ਮਨਾਹੀ ਕੀਤੀ।

**ਜੋ ਪਾਥਰ ਕੋ ਕਹਤੇ ਦੇਵ। ਤਾ ਕੀ ਬਿਰਥਾ ਹੋਵੈ ਸੇਵ॥ ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥** (ਅੰਗ 1160)

ਨਸ਼ਿਆਂ ਤੋਂ ਦੂਰ ਰਹਿਣ ਤੇ ਵਿਸ਼ੇ ਵਿਕਾਰਾਂ ਤੋਂ ਬਚਣ ਦਾ ਉਪਦੇਸ਼ ਦਿੱਤਾ।

**ਜਿਤ ਪੀਤੈ ਖਸਮ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦ ਮੂਲਿ ਨ ਪੀਚਈ ਜੇ ਕਾ ਪਾਰ ਵਸਾਇ॥**
*(ਅੰਗ 554)*

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥** *(ਅੰਗ 403)*

ਇਸਤਰੀ ਨੂੰ ਮਾਂ ਦਾ ਦਰਜਾ ਦਿੱਤਾ, ਸਤੀ ਪ੍ਰਥਾ ਦਾ ਖੰਡਨ ਕੀਤਾ।

**ਸੋ ਕਿਉ ਮੰਦਾ ਆਖੀਐ ਜਿਤ ਜੰਮਹਿ ਰਾਜਾਨ**
*(ਅੰਗ 473)*

**ਸਤੀਆ ਏਹਿ ਨਾ ਆਖੀਅਨਿ ਜੋ ਮੜਿਆ ਲਗਿ ਜਲੰਨਿ॥**
**ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥**
*(ਅੰਗ 787)*

ਗੁਰੂ ਸਾਹਿਬ ਨੇ ਇਕ ਐਸੇ ਸਮਾਜ ਦਾ ਗਠਨ ਕੀਤਾ ਜਿਸ ਵਿੱਚ ਦੇਸ਼ ਭਗਤੀ ਨਿਡਰਤਾ ਸੱਚਾਈ, ਮਨੁੱਖਤਾ ਦੀ ਸੇਵਾ ਤੇ ਜੁਲਮ ਦਾ ਟਾਕਰਾ ਕਰਨ ਦੇ ਗੁਣ ਸਨ। ਸਿੱਖ ਕੌਮ ਇਕ ਹਜ਼ਾਰ ਸਾਲ ਤੋਂ ਜਿੱਤਦੇ ਆ ਰਹੇ ਵਿਦੇਸ਼ੀ ਮੁਗਲ ਹਮਲਾਵਰਾਂ ਨੂੰ ਹਰਾਉਣ ਲੱਗ ਪਈ।

ਇਨ੍ਹਾਂ ਗੁਣਾਂ ਕਰਕੇ 6 ਸਾਲ ਤੇ 8 ਸਾਲ ਦੇ ਬੱਚਿਆਂ 70 ਸਾਲ ਦੀ ਮਾਤਾ ਨੇ ਜੁਲਮ ਅੱਗੇ ਸਿਰ ਨਹੀਂ ਝੁਕਾਇਆ ਕੁਰਬਾਨੀ ਦੇ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਨੇ 40 ਸਿੰਘਾਂ

ਨਾਲ ਚਮਕੌਰ ਦੀ ਗੜ੍ਹੀ ਵਿੱਚ ਲੱਖਾਂ ਦੁਸ਼ਮਣਾਂ ਦਾ ਮੁਕਾਬਲਾ ਕੀਤਾ।

ਬੰਦਾ ਬਹਾਦਰ ਨੂੰ ਗੁਰੂ ਜੀ ਨੇ ਸਿੰਘ ਸਜ਼ਾ ਕੇ ਥਾਪੜਾ ਦੇ ਕੇ ਪੰਜਾਬ ਭੇਜਿਆ ਜਿਸ ਨੇ ਸਿੰਘਾਂ ਦੀ ਸਹਾਇਤਾ ਨਾਲ ਜ਼ੁਲਮ ਦਾ ਟਾਕਰਾ ਕੀਤਾ ਸਾਰੇ ਪੰਜਾਬ ਵਿੱਚ ਮੁਗਲ ਹਕੂਮਤ ਹਿਲਾ ਦਿੱਤੀ। ਹਲ ਵਾਹਕਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ। ਅਖਾਉਂਦੀ ਸ਼ੂਦਰਾਂ ਨੂੰ ਵੀ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ।

ਮੁਗਲ ਸਰਕਾਰ ਸਿੰਘਾਂ ਤੋਂ ਐਨਾ ਡਰ ਗਈ ਕਿ ਇਕ ਮਰੇ ਹੋਏ ਸਿੰਘ ਦਾ ਮੁੱਲ ਉਸ ਸਮੇਂ 100 ਰੁਪਏ ਰੱਖ ਦਿੱਤਾ। ਉਸ ਸਮੇਂ 100 ਰੁਪਏ ਦੀ 10 ਕਿਲੇ ਜ਼ਮੀਨ ਆਉਂਦੀ ਸੀ। 60 ਸਾਲ ਸਿੰਘ ਮੈਦਾਨੇ ਜੰਗ ਵਿੱਚ ਅੜੇ ਰਹੇ ਈਨ ਨਹੀਂ ਮੰਨੀ। ਮੁਗਲਾਂ ਅਤੇ ਜਸਪਤ ਰਾਏ, ਲਖਪਤ ਰਾਏ ਨੇ ਸਿੰਘਾਂ ਨੂੰ ਖਤਮ ਕਰਨ ਦੀਆਂ ਕਸਮਾਂ ਖਾਦੀਆਂ। ਸਿੰਘ ਸ਼ਹੀਦੀਆਂ ਪਾਉਂਦੇ ਰਹੇ ਮਾਵਾਂ ਨੇ ਆਪਣੇ ਬੱਚਿਆਂ ਦੀਆਂ ਆਦਰਾਂ ਗਲਾਂ ਵਿੱਚ ਪਾ ਲਈਆਂ ਪਰ ਈਨ ਨਹੀਂ ਮੰਨੀ। 21 ਸਿੰਘਾਂ ਨੇ ਸਾਰਾਗੜ੍ਹੀ ਦੀ ਲੜਾਈ ਵਿੱਚ 10000 ਫੌਜ ਦਾ ਮੁਕਾਬਲਾ ਕੀਤਾ ਸ਼ਹੀਦ ਹੋ ਗਏ ਦੁਨੀਆਂ ਵਿੱਚ ਮਿਸਾਲ ਹੈ। ਅਖੀਰ ਸਿੰਘਾਂ ਨੇ ਰਾਜ ਸਥਾਪਤ ਕਰ ਲਿਆ ਪਠਾਨਾਂ ਦੇ ਇਲਾਕੇ ਪਰ ਵੀ ਰਾਜ ਕਰ ਲਿਆ ਪਠਾਨ ਹਰੀ ਸਿੰਘ ਨਲੂਆਂ ਦਾ ਨਾਂ ਲੈ ਕੇ ਬੱਚੇ ਡਰਾਉਣ ਲੱਗ ਪਏ ਸਨ। ਇਹ ਸਿੱਖ ਧਰਮ ਦੀ ਭਾਰਤ ਨੂੰ ਮਹਾਨ ਦੇਣ ਹੈ ਸਿੰਘਾਂ ਨੇ ਭਾਰਤ ਮਹਾਨ ਬਣਾਇਆ। ਸਿੱਖਾਂ ਨੇ ਭਾਰਤ ਨੂੰ ਅਨਾਜ ਵਿੱਚ ਆਤਮ ਨਿਰਭਰ ਬਣਾਇਆ। ਲੱਖਾਂ ਬੇਰੁਜ਼ਗਾਰਾਂ ਨੂੰ ਰੋਜ਼ੀ ਦਿੰਦੇ ਹਨ-ਕਿਸੇ ਨਾਲ ਵਿਤਕਰਾ ਨਹੀਂ।

2 ਪ੍ਰਤੀਸ਼ਤ ਗਿਣਤੀ ਵਾਲੀ ਸਿੱਖ ਕੌਮਾਂ ਨੇ ਦੇਸ਼ ਦੀ ਆਜ਼ਾਦੀ ਲਈ 85 ਪ੍ਰਤੀਸ਼ਤ ਕੁਰਬਾਨੀਆਂ ਦਿੱਤੀਆਂ। ਅੱਜ ਭਾਰਤ ਵਿੱਚ ਕੁਝ ਸੰਸਥਾਵਾਂ ਹਿੰਦੂਵਾਦ ਦੇ ਨਾਂ ਪਰ ਫਿਰਕਾ ਪ੍ਰਸਥੀ ਫੈਲਾ ਰਹੀਆਂ ਹਨ। ਜਿਵੇਂ ਆਰ.ਐਸ.ਐਸ. ਕੀ ਉਹ ਅੱਜ ਫਿਰ ਚਾਰ ਵਰਣ ਵਿਧਾਨ ਲਾਗੂ ਕਰਕੇ ਕਿਰਤੀਆਂ ਨੂੰ ਨੀਚ ਗੁਲਾਮ ਬਣਾ ਕੇ ਰਖਣਗੀਆਂ ਜੋ ਕਿ ਦੇਸ ਲਈ ਬਹੁਤ ਘਾਤਕ ਹੈ। ਆਓ ! ਆਪਾਂ ਸਾਰੇ ਭਾਰਤ ਵਾਸੀ ਗੁਰੂ ਨਾਨਕ ਦੇਵ ਜੀ ਦਾ ਸਾਂਝੀਵਾਲਤਾ ਦਾ ਉਪਦੇਸ਼ ਲੈ ਕੇ ਸਾਰੇ ਭਾਰਤ ਨੂੰ ਖੁਸ਼ਹਾਲ ਬਣਾਈਏ।

----0----

***ਸਫਾ 35 ਦਾ ਬਾਕੀ***

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ ਪਹਿਲਾਂ ਪਹਿਲਾਂ ਇਹ ਵਾਰਾਂ ਕੇਵਲ ਪਉੜੀਆਂ ਦਾ ਸੰਗ੍ਰਹਿ ਸਨ। 22 ਵਾਰਾਂ ਵਿੱਚ 20 ਵਾਰਾਂ ਦੀਆਂ ਪਉੜੀਆਂ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਦੇ ਅਰਥ ਹੋਰ ਸਪਸ਼ੱਟ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਕੁਝ ਭਗਤਾਂ ਦੇ ਅਤੇ ਆਪਣੇ ਰਚੇ ਸਲੋਕ ਦਰਜ ਕਰਵਾਏ। ਵਾਰ ਦੇ ਰਚੇਤਾ ਤੋਂ ਸਿਵਾਏ ਜੇ ਕਿਸੇ ਹੋਰ ਗੁਰੂ ਸਾਹਿਬ ਜੀ ਦੀ ਕੋਈ ਪਉੜੀ ਵਾਰ ਵਿੱਚ ਦਰਜ ਕਰਵਾਈ ਤਾਂ ਉਸ ਦਾ ਸੰਕੇਤ ਜਰੂਰ ਦਿੱਤਾ ਹੈ। ਜਿਵੇਂ: ਗਉੜੀ ਦੀ ਵਾਰ ਮਹਲਾ ੪॥ ਸ੍ਰੀ ਗੁਰੂ ਰਾਮਦਾਸ ਜੀ ਦੀ ਰਚਨਾ ਹੈ ਇਸ ਵਾਰ ਵਿੱਚ 30 ਵੀਂ ਪਉੜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਹੋਈ ਹੈ। ਇਸ ਦਾ ਸੰਕੇਤ ਇੰਜ ਦਿਤਾ ਹੈ:-

"ਪਉੜੀ ਮ: ੫॥ ਭਗਤ ਜਨਾ ਕਾ ਰਾਖ ਆਪ ਹੈ ਕਿਆ ਪਾਪੀ ਕਰੀਐ॥ (ਅੰਗ ੩੧੬)

ਪਰ ਬਿਹਾਗੜੇ ਦੀ ਵਾਰ ਵਿੱਚ ਅਜਿਹਾ ਕੋਈ ਸੰਕੇਤ ਨਹੀਂ ਹੈ ਕਿ ਜਿਸ ਤੋਂ ਸਮਝ ਪਵੇ ਕਿ ਇਹ ਪਉੜੀ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਮਰਦਾਨਾ ਜੀ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਿਹਾਗੜੇ ਦੀ ਵਾਰ ਮਹਲਾ ੪॥ ਸਿਰਲੇਖ ਹੇਠ ਦਰਜ ਹੈ ਜਿਸ ਤੋਂ ਸਮਝ ਪੈਂਦੀ ਹੈ ਕਿ ਇਹ ਵਾਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਰਚਨਾ ਹੈ ਅਤੇ ਇਸ ਦੀਆਂ ਇੱਕੀ ਦੀਆਂ ਇੱਕੀ ਪਉੜੀਆਂ ਹੀ ਆਪ ਜੀ ਦੀਆਂ ਰਚੀਆਂ ਹਨ। ਇਥੇ ਸ: ਗੁਰਮੇਲ ਸਿੰਘ ਜੀ ਉਕਾਈ ਖਾ ਗਏ ਹਨ। ਕਿਤੇ ਪਾਠਕ ਵੀ ਭੁਲੇਖੇ ਵਿੱਚ ਨਾ ਆ ਜਾਣ ਇਸ ਲਈ " ਭਾਈ ਮਰਦਾਨਾ ਜੀ ਲੇਖ ਬਾਰੇ ਦਾਸ ਨੇ ਤੁਛ ਬੁਧੀ ਨਾਲ ਵਿਚਾਰ ਲਿਖੇ ਹਨ। ਲੇਖਕਾਂ ਨੂੰ ਲਿਖਤਾਂ ਰਾਹੀਂ ਭੁਲੇਖੇ ਦੂਰ ਕਰਨੇ ਚਾਹੀਦੇ ਹਨ, ਭੁਲੇਖੇ ਪਾਉਣੇ ਨਹੀਂ ਚਾਹੀਦੇ। ਪਾਠਕਾਂ ਨੂੰ ਬੇਨਤੀ ਹੈ ਕਿ ਜਿਨ੍ਹਾਂ ਸਲੋਕਾਂ ਬਾਰੇ ਖਾਲਸਾ ਜੀ ਨੇ ਆਪਣੇ ਲੇਖ ਵਿੱਚ ਗਲ ਕੀਤੀ ਹੈ ਉਨ੍ਹਾਂ ਸਲੋਕਾਂ ਦੇ ਅਰਥ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ ਵਰਗੇ ਵਿਦਵਾਨਾਂ ਦੀਆਂ ਸਟੀਕਾਂ ਤੋਂ ਪੜ੍ਹਕੇ, ਜੋ ਇਨ੍ਹਾਂ 'ਚੋਂ ਉਪਦੇਸ਼ ਮਿਲਦਾ ਹੈ, ਆਪਣੇ ਜੀਵਨ ਵਿੱਚ ਅਪਨਾਉ।

***॥ਗੁਸਤਾਖੀ ਦੀ ਮਾਫ਼ੀ॥***

----0----

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਕਰਾਮਾਤ ❀

ਜਨਸੰਖਿਆ ਵਿੱਚ ਹੈ ਚੀਨ ਅੱਗੇ,
ਦੇਣੀ ਏਸ ਨੂੰ ਅਸਾਂ ਹੁਣ ਮਾਤ ਬੇਲੀ।
ਨੰਗ ਭੁੱਖ ਦੀ ਹੁਣ ਪਰਨਾਹ ਛੱਡੋ,
ਟੀਚਾ, ਕਰੋ ਪੂਰਾ ਦਿਨ ਰਾਤ ਬੇਲੀ।
ਭਾਰਤ ਤਾਈਂ ਬਣਾਉਣਾ 'ਮਹਾਨ ਭਾਰਤ,
ਸਮਝ ਜਾਓ ਇਹ ਰਾਜ਼ ਦੀ ਬਾਤ ਬੇਲੀ।
ਨੰਬਰ ਵੰਨ ਸੰਸਾਰ ਵਿੱਚ ਕੌਮ ਹੋਵੇ,
ਕਰਕੇ ਦੱਸਣੀ ਇਹ ਕਰਾਮਾਤ ਬੇਲੀ।

----- 0 -----

### ❀ ਜਿੰਨਾ ਚਿਰ ਨਹੀਂ ਮਨ ਮੈਦਾਨ ਕਰਦਾ ❀

ਜਦੀ ਇੱਕਵੀਂ ਵਿੱਚ ਹੈਰਾਨਗੀ ਹੈ !
ਕੰਮ ਕੀ ਕੀ ਵੇਖ ! ਇਨਸਾਨ ਕਰਦਾ ?
ਜਾਤਾਂ ਪਾਤਾਂ 'ਚ ਉਲਝਿਆ ਭਟਕਦਾ ਹੈ,
ਪੁੱਠੇ ਕੰਮ ਇਹ ਨਿੱਤ ਸ਼ੈਤਾਨ ਕਰਦਾ।
ਖੂੰਖਾਰ, ਦਰਿੰਦਾ ਹੈ ਅਜੇ ਵਹਿਸ਼ੀ,
ਆਪਾ ਚੀਨਣ ਵਲ ਨਹੀਂ ਧਿਆਨ ਕਰਦਾ।
ਫਸਲ ਗੁਣਾਂ ਦੀ ਕੈਲਵੀ ਕਿਵੇਂ ਉੱਗੇ ?
ਜਿਨਾਂ ਚਿਰ ਨਹੀਂ ਮਨ ਮੈਦਾਨ ਕਰਦਾ ?

----- 0 -----

### ❀ ਬੀਮਾਰ ਕਵਿਤਾ ❀

ਕਵਿਤਾ ਮਿਲੀ ਮੈਨੂੰ, ਉਹਨੂੰ ਪੁਛਿਆ ਮੈਂ:-
'ਬੜੀ ਲਿੱਸੀ ਏਂ? ਕਿਉਂ ਕਮਜ਼ੋਰ ਹੋਈ?
ਜਜ਼ਬਾ, ਜੋਸ਼, ਜੁਆਨੀ ਨਾ ਨਜ਼ਰ ਆਵੇ,
ਪਹਿਲਾਂ ਹੋਰ ਸੀ, ਹੁਣ ਤੂੰ ਹੋਰ ਹੋਈ।
ਚਾਲ ਤੇਰੀ ਕਿਉਂ ਥਿੜਕਦੀ ਡੋਲਦੀ ਏ?
ਤੇਰੀ ਵਾਂਗ ਬੀਮਾਰਾਂ ਦੇ ਤੋਰ ਹੋਈ।
ਕਹਿੰਦੀ: ਵੱਸ ਡਾਕਟਰਾਂ ਦੇ ਪੈ ਕੇ,
ਕੈਲਵੀ ਜੀ! ਮੁੱਕਾ ਮੇਰਾ ਸੰਗੀਤ ਮੈਂ ਸ਼ੋਰ ਹੋਈ।

----- 0 -----

### ❀ ਲੀਡਰ ❀

ਲੱਲਾ, ਲੀਡਰ ਹੈ ਅੱਜ ਕੱਲ ਉਹ ਬਣਦਾ,
ਜਿਹੜਾ ਲੋਕਾਂ ਨੂੰ ਲੁੱਟਦਾ ਲਿਤਾੜਦਾ ਏ।
ਲੋਕ ਲਾਲਚ ਨੂੰ ਢੱਕਦਾ ਨਾਲ ਚੁਸਤੀ,
ਲੋਕ ਸੇਵਾ ਦਾ ਰੰਗ ਉਹ ਚਾੜਦਾ ਏ।
ਜਿਥੇ ਨਦੀ ਕੋਈ ਨਹੀਂ ਓਥੇ ਪੁਲ ਬੰਨ੍ਹੇ,
ਫੂਕਾਂ ਮਾਰ ਕੇ ਬਿਰਛ ਉਖਾੜਦਾ ਏ।
ਸਾਨ੍ਹ ਵਾਂਗ ਵਿਚਰੇ ਪਾਏ ਖ਼ੂਬ ਖੌਰੂ
ਖਾਂਦਾ ਰੱਜ ਕੇ, ਬਹੁਤਾ ਉਜਾੜਦਾ ਏ।

----- 0 -----

### ❀ ਕੋਰਾ ਸਫ਼ਾ ❀

ਕੌਣ ਸੋਚਦਾ ਮੈਨੂੰ ਨੁਕਸਾਨ ਹੋਵੇ ?
ਹਰ ਕੋਈ ਸੋਚਦਾ ਲਾਭ ਤੇ ਨਫ਼ਾ ਹੋਵੇ।
ਲੁੱਟ ਪੁੱਟ ਕੇ ਭਰਾਂ ਮੈਂ ਘਰ ਅਪਣਾ,
ਜੱਗ ਜਾਏ ਜਹੱਨਮ 'ਚ ਦਫ਼ਾ ਹੋਵੇ।
ਲੋਭ ਲਹਿਰ ਨੇ ਸਭ ਨੂੰ ਘੇਰਿਆ ਹੈ,
ਹਰ ਕੋਈ ਵਿੱਚ ਕ੍ਰੋਧ ਦੇ ਖਫ਼ਾ ਹੋਵੇ।
ਐਸਾ ਕੋਈ ਨਾ ਕੈਲਵੀ ਮੈਂ ਡਿੱਠਾ,
ਛਪੀ ਪੁਸਤਕ 'ਚ ਕੋਰਾ ਜਿਉਂ ਸਫ਼ਾ ਹੋਵੇ।

----- 0 -----

# ਗ਼ਜ਼ਲ

ਅਮਰਜੀਤ ਸਿੰਘ ਸੰਧੂ
94636-13528

ਬਣ ਕੇ ਰਾਵਣ ਫਿਰਦਾ ਜੋ ਹੰਕਾਰਿਆ ਸੀ, ਮੈਂ ਨਹੀਂ ਸੀ।
ਬਣ ਕਬੀਰਾ ਹਉਮੈਂ ਨੂੰ ਜਿਸ ਮਾਰਿਆ ਸੀ, ਮੈਂ ਨਹੀਂ ਸੀ।
ਮੇਰੀ ਗ਼ੈਰਤ ਸਾਹਮਣੇ ਨਹੀਂ ਇਸ਼ਕ ਬਣ ਸਕਦਾ ਅੜਿੱਕਾ,
ਛੋਕਰੀ ਖ਼ਾਤਿਰ ਜਿਨ੍ਹੇਂ ਵੱਗ ਚਾਰਿਆ ਸੀ, ਮੈਂ ਨਹੀਂ ਸੀ।
ਜ਼ੁਲਮ ਦੇ ਸੀਨੇ 'ਚ ਜਿਸ ਦਾਗੀ ਸੀ ਗੋਲੀ, ਮੈਂ ਹੀ ਸਾਂ ਉਹ,
ਸੱਚ ਦੇ ਸੀਨੇ 'ਚ ਜਿਸ ਫੁੱਲ ਮਾਰਿਆ ਸੀ, ਮੈਂ ਨਹੀਂ ਸੀ।
ਜੇ ਮੈਂ ਕਲਗੀਧਰ ਦੇ ਹੱਥੋਂ ਮਰਦਾ, ਫਿਰ ਜੂਨੇ ਨਾ ਪੈਂਦਾ,
ਜਿਸ ਨੂੰ ਉਸ ਦੀ ਤੇਗ ਨੇ ਸੰਘਾਰਿਆ ਸੀ, ਮੈਂ ਨਹੀਂ ਸੀ।
ਮੈਂ ਤਾਂ ਉਸ ਦੇ ਨਾਮ 'ਤੇ ਪਿਆ ਪਾਲਦਾਂ ਪਰਿਵਾਰ ਅਪਣਾ,
ਕੌਮ ਤੋਂ ਪਰਿਵਾਰ ਜਿਸ ਨੇ ਵਾਰਿਆ ਸੀ, ਮੈਂ ਨਹੀਂ ਸੀ।
ਇਹ ਤਾਂ ਹੋ ਸਕਦੈ, ਮੈਂ ਅਪਣਾ ਹਕ ਅਦਾ ਕੀਤਾ ਨਾ ਹੋਵੇ,
ਪਰ ਜਿਨ੍ਹੇ ਹਕਦਾਰ ਦਾ ਹਕ ਮਾਰਿਆ ਸੀ, ਮੈਂ ਨਹੀਂ ਸੀ।
ਸਿੱਖੀ ਪਹਿਰਾਵੇ 'ਚ ਸੱਜਣ-ਠੱਗ ਹਾਂ, ਸੱਜਣ ਨਹੀਂ ਮੈਂ,
ਸੀਸ ਦੇ, ਸਿੱਖੀ ਦਾ ਜਿਸ ਮੁੱਲ ਤਾਰਿਆ ਸੀ, ਮੈਂ ਨਹੀਂ ਸੀ।
ਜਿਨ ਨੇ ਮਰਦਾਨੇ ਨੂੰ ਪਾਣੀ ਨਹੀਂ ਸੀ ਦਿੱਤਾ, ਉਹ ਤਾਂ ਮੈਂ ਸਾਂ,
ਜਿਸ ਨੇ ਪਰ ਨਾਨਕ ਨੂੰ ਪੱਥਰ ਮਾਰਿਆ ਸੀ, ਮੈਂ ਨਹੀਂ ਸੀ।
ਸ਼ਾਮ ਸਿੰਘ ਜਦ ਜੂਝਦਾ ਸੀ, ਕਾਸ਼ ਓਦੋਂ ਮੈਂ ਵੀ ਹੁੰਦਾ,
ਸਾਜਿਸ਼ਾਂ ਤੋਂ ਖ਼ਾਲਸਾ ਜਦ ਹਾਰਿਆ ਸੀ, ਮੈਂ ਨਹੀਂ ਸੀ।
ਜਾਣਦਾਂ ਮੈਂ, ਜਿਸ ਨੇ ਸਿੱਖ ਸਾੜੇ ਸੀ ਦਿੱਲੀ, ਤੂੰ ਨਹੀਂ ਸੈਂ,
ਹਿੰਦੂਆਂ ਨੂੰ ਬੱਸਾਂ 'ਚੋਂ ਜਿਸ ਮਾਰਿਆ ਸੀ, ਮੈਂ ਨਹੀਂ ਸੀ।
ਮੇਰੀ ਹਸਤੀ ਨੂੰ ਪਛਾਣੋਂ ਦੋਸਤੋ, ਇਉਂ ਤਾਂ ਨਾ ਆਖੋ,
ਕਿ ਸਿਕੰਦਰ ਨੂੰ ਜਿਨ੍ਹੇ ਲਲਕਾਰਿਆ ਸੀ, ਮੈਂ ਨਹੀਂ ਸੀ।
ਅਣਖ ਵੰਗਾਰੀ ਸੀ ਜਿਸ ਨੇ, ਉਸ ਨੇ ਏਦਾਂ ਹੀ ਸੀ ਮਰਨਾ,
ਕਾਸ਼! ਮੈਂ ਹੁੰਦਾ, ਮਗਰ ਜਿਸ ਮਾਰਿਆ ਸੀ, ਮੈਂ ਨਹੀਂ ਸੀ।
ਮੈਂ ਕਦੀ ਹਿਟਲਰ ਨੂੰ ਮਾਰਨ ਦੀ ਤਾਂ ਸੋਚੀ ਹੋਊ 'ਸੰਧੂ',
ਸਹੁੰ ਗੁਰੂ ਦੀ, ਜਿਸ ਨੇ ਗਾਂਧੀ ਮਾਰਿਆ ਸੀ, ਮੈਂ ਨਹੀਂ ਸੀ।

---0---

# ਸੌ ਸੌ ਵਾਰੀ ਸਿੱਖਾਂ ਤਾਈਂ

ਸਰਦਾਰ ਪੰਛੀ
94170-91668

ਸੌ ਸੌ ਵਾਰੀ ਸਿੱਖਾਂ ਤਾਈਂ ਸਲਾਮਾਂ ਕਰਦੀ ਹੈ।
ਸਿੱਖ ਮੌਤ ਤੋਂ ਨਹੀਂ ਮੌਤ ਸਿੱਖਾਂ ਤੋਂ ਡਰਦੀ ਹੈ।

ਮੌਤ ਦੇ ਫਾਂਸੀ ਦੇ ਰੱਸੇ ਨੂੰ ਚੁੰਮਦੇ ਵੇਖੇ ਨੇ।
ਜਿਸਮ ਇਨ੍ਹਾਂ ਦੇ ਚਰਖੜੀਆਂ ਤੇ ਘੁੰਮਦੇ ਵੇਖੇ ਨੇ।
ਹੱਸਦੇ ਹੱਸਦੇ ਬੰਦ ਬੰਦ ਕਟਵਾਉਂਦੇ ਵੇਖੇ ਨੇ।
ਆਪਣੇ ਆਪ ਨੂੰ ਨੀਹਾਂ ਵਿੱਚ ਚਿਣਵਾਉਂਦੇ ਵੇਖੇ ਨੇ।

ਇਹ ਜਿੱਤਦੇ ਹਰ ਵਾਰੀ ਉਹ ਹਰ ਵਾਰੀ ਹਰਦੀ ਹੈ।
ਸਿੱਖ ਮੌਤ ਤੋਂ ਨਹੀਂ ਮੌਤ ਸਿੱਖਾਂ ਤੋਂ ਡਰਦੀ ਹੈ।

ਸਿੱਖ ਗੁਰੂ ਦੇ ਦੇਗਾਂ ਵਿੱਚ ਉਬਲਦੇ ਵੇਖੇ ਨੇ।
ਇਨ੍ਹਾਂ ਦੇ ਸਿਰ ਉੱਤੇ ਆਰੇ ਚਲਦੇ ਵੇਖੇ ਨੇ।
ਬੱਚਿਆਂ ਦੇ ਸਿਰ ਨੇਜ਼ਿਆਂ ਉੱਤੇ ਟੰਗੇ ਵੇਖੇ ਨੇ।
ਮਾਂਵਾਂ ਦੇ ਦਿਲ ਗ਼ੈਰਤ ਦੇ ਵਿੱਚ ਰੰਗੇ ਵੇਖੇ ਨੇ।

ਮਰ ਜਾਂਦੀ ਉਹ ਕੌਮ ਕਿ ਜਿਸ ਦੀ ਗ਼ੈਰਤ ਮਰਦੀ ਹੈ।
ਸਿੱਖ ਮੌਤ ਤੋਂ ਨਹੀਂ ਮੌਤ ਸਿੱਖਾਂ ਤੋਂ ਡਰਦੀ ਹੈ।

ਤੋਪਾਂ ਅੱਗੇ ਰੱਖ ਕੇ ਸਿੱਖ ਉਡਾਏ ਜਾਂਦੇਂ ਸੀ।
ਹਾਕਮ ਵੱਲੋਂ ਮੁੱਲਾਂ ਸਿਰਾਂ ਦੇ ਪਾਏ ਜਾਂਦੇ ਸੀ।
ਕਾਲੇ ਪਾਣੀ ਅੰਦਰ ਘੋਰ ਤਸੀਹੇ ਜਰਦੇ ਸੀ।
ਗੋਬਿੰਦ ਸਿੰਘ ਦੇ ਸਿੱਖ ਫੇਰ ਵੀ ਸੀ ਨਾ ਕਰਦੇ ਸੀ।

'ਪੰਛੀ ਪੰਜ ਕਕਾਰ ਨਹੀਂ ਇਹ ਸਿੱਖ ਦੀ ਵਰਦੀ ਹੈ।
ਸਿੱਖ ਮੌਤ ਤੋਂ ਨਹੀਂ ਮੌਤ ਸਿੱਖਾਂ ਤੋਂ ਡਰਦੀ ਹੈ।

---0---

# ਵਾਰ ਬੰਦਾ ਸਿੰਘ ਬਹਾਦਰ

ਰਣਜੀਤ ਅਜ਼ਾਦ
ਕਾਂਝਲਾ
9464697781

ਅੰਮ੍ਰਿਤ ਛਕ ਕੇ ਖੰਡੇ-ਬਾਟੇ ਦਾ
ਬਣਿਆ ਵੈਰਾਗੀ ਤੋਂ ਸਿੰਘ ਸਰਦਾਰ।
ਲੈ ਕੇ ਥਾਪੜਾ ਬਾਜਾਂ ਵਾਲੇ ਤੋਂ
ਕਰਦਾ ਆਵੇ ਬੰਦਾ ਮਾਰੋ-ਮਾਰ।
ਨਾਲ ਲੈ ਜਥਾ ਭਾਰੀ ਸਿੰਘਾਂ ਦਾ
ਹੋ ਕੇ ਜੰਗ ਲਈ ਤਿਆਰ-ਬਰ-ਤਿਆਰ।
ਲਵਾਂ ਬਦਲਾ ਜਾ ਖਾਨ-ਵਜ਼ੀਦ ਤੋਂ
ਕੇਹਾ ਮਸੂਮਾਂ ਤੇ ਕੀਤਾ ਅੱਤਿਆਚਾਰ।
ਡੌਲੇ ਫਰਕੇ ਕਰੀਚੇ ਦੰਦ ਯੋਧਿਆਂ।
ਅੱਖਾਂ 'ਚੋਂ ਵਰ੍ਹਦੇ ਪਏ ਅੰਗਿਆਰ।
ਇੱਟ ਨਾਲ ਇੱਟ ਖੜਕਾ ਦਿਆਂ
ਵਜ਼ੀਦੇ ਫੜਾਂ ਤੈਨੂੰ ਭਰੇ ਦਰਬਾਰ।
ਤੇਰੇ ਕੋੜਮੇ ਦਾ ਕਰੂੰ ਮੈਂ ਖਾਤਮਾ
ਅੱਖਾਂ ਸਾਹਵੇਂ ਮਰਵਾਊਂ ਪਰਿਵਾਰ।
ਤੈਨੂੰ ਰਹਿਮ ਰਤਾ ਨਾ ਆਇਆ ਓਏ
ਕੇਹਾ ਜ਼ੁਲਮ ਤੂੰ ਦਿੱਤਾ ਗੁਜ਼ਾਰ ?
ਤੇਰਾ ਬੱਚਿਆਂ ਕੀ ਵਿਗਾੜਿਆਂ ?
ਮੱਥਾ ਲਾਉਂਦਾ ਨਾਲ ਸਰਦਾਰ।
ਦੁੱਧ ਪੀਤੇ ਦਾ ਪਤਾ ਤੈਨੂੰ ਲੱਗ 'ਜੂ
ਕਾਹਦਾ ਬਣਿਆ ਫਿਰਦੈਂ ਅਹਿਲਕਾਰ ?
ਬਦਲਾ ਲਊਂਗਾ ਪਾਈ ਪਾਈ ਦਾ
ਖੁੰਡੇ ਕਰੂੰ ਤੇਰੇ ਸਭ ਹਥਿਆਰ।
ਤੇਰੀ ਜਾਤ ਕਿਸੇ ਨਾ ਪੁੱਛਣੀ
ਬਣਾਈ ਬੈਠਾਂ ਜੋ ਆਪਣੀ ਸਰਕਾਰ।
ਬੰਦਾ ਪਹੁੰਚਿਆ ਵਿੱਚ ਮੈਦਾਨ ਦੇ
ਅੱਗੋਂ ਫੌਜਾਂ ਦਾ ਘੇਰਾ ਬੇਸ਼ੁਮਾਰ।
ਖੰਡੇ-ਭਾਲੇ ਮੈਦਾਨੇ ਰਣ ਖੜਕਦੇ
ਬਿਜਲੀ ਵਾਂਗ ਪਈ ਲਿਸ਼ਕੇ ਤਲਵਾਰ।
ਆਹੂ ਲਾਹ ਲਾਹ ਸੁੱਟੇ ਮੁਗਲਾਂ ਦੇ
ਜੰਗ-ਮੈਦਾਨੇ ਮੱਚੀ ਹਾਹਾਕਾਰ।
ਭਾਰਾ ਦੋਹੀਂ ਦਲੀਂ ਮੁਕਾਬਲਾ।
ਲਾਏ ਲੋਥਾਂ ਦੇ ਭਾਰੀ ਅੰਬਾਰ।
ਭਗਦੌੜ ਮੱਚੀ ਵਿੱਚ ਮੈਦਾਨ ਦੇ
ਖੜਕੀ ਖੰਡੇ ਨਾਲ ਜਦ ਤਲਵਾਰ।
ਸਿੰਘਾਂ ਲੋਥਾਂ ਤੇ ਲੋਥਾ ਚਾੜ੍ਹੀਆਂ
ਚੌਪਾਸੀਂ ਮੱਚਗੀ ਸੀ ਹਾਹਾਕਾਰ।
ਮੁਸਕਾਂ ਬੰਨ੍ਹ ਵਜੀਦੇ ਨੂੰ ਕੁੱਟਿਆ।
ਸਿੰਘਾਂ ਸੁਟਿਆ ਮੈਦਾਨੇ ਵਿਚਕਾਰ।
ਬਦਲਾ ਲੈ ਲਿਆ ਸਿੰਘ ਸਰਦਾਰ ਨੇ
ਯੋਧੇ ਗਾਉਣਗੇ ਬੰਦੇ ਦੀ ਵਾਰ।
ਯਾਦਾਂ ਰਹਿਣੀਆਂ ਸਿੰਘਾਂ ਸੰਸਾਰ 'ਤੇ
ਹੋਇਆ ਬੰਦਾ ਸਿੰਘ ਬਹਾਦਰ ਸਰਦਾਰ।
ਕਾਨੀ 'ਕਾਂਝਲੇ' ਦੀ ਜੱਸ ਪਈ ਗਾਵਦੀ
ਗੱਲ ਤੁਰਦੀ ਰਹੂ ਵਿੱਚ ਸੰਸਾਰ।

—0—

# ਜਾਨ ਦੇ ਵੈਰੀ

ਹਰਬੰਸ ਸਿੰਘ 'ਸ਼ਾਨ'
9878573068

ਅਸੀਂ ਆਪਣੇ ਹੀ ਘਰ 'ਚ ਪਰਾਏ ਹੋ ਗਏ।
ਸਾਡੀ ਜਾਨ ਦੇ ਵੈਰੀ ਹੀ ਸਾਡੇ ਜਾਏ ਹੋ ਗਏ।

ਜਿਹੜੇ ਕੱਚ ਦੇ ਸਮਾਨ ਵਾਂਗੂੰ ਰੱਖੇ ਬੋਚ-ਬੋਚ।
ਉਹੀ ਗਿਰਝਾਂ ਦੇ ਵਾਂਗੂੰ ਹੁਣ ਖਾਂਦੇ ਨੋਚ-ਨੋਚ।
ਸੁੱਕੇ ਕਰਗਾਂ ਜਿਉਂ ਉਨ੍ਹਾਂ ਦੇ ਸਤਾਏ ਹੋ ਗਏ।
ਸਾਡੀ ਜਾਨ ਦੇ ............।
ਭਾਵੇਂ ਤੰਗੀਆਂ ਤਰੁਟੀਆਂ ਸੀ ਭਾਵੇਂ ਮਜ਼ਬੂਰੀ।
ਤਾਂ ਵੀ ਉਨ੍ਹਾਂ ਦੀ ਕੀਤੀ ਸੀ ਹਰ ਇੱਕ ਰੀਝ ਪੂਰੀ।
ਪਾਲੇ ਲਾਡਾਂ ਨਾਲ ਕਿਹੋ ਜੇਹੇ ਹਾਏ ਹੋ ਗਏ।
ਸਾਡੀ ਜਾਨ ਦੇ ............।
ਕਦੇ ਲੱਥਦੀ ਨਾ ਮੱਥੇ ਉੱਤੋਂ ਉਨ੍ਹਾਂ ਦੇ ਤਿਊੜੀ।
ਪਾਈ ਰੱਖਦੇ ਨੇ ਦਿਨ ਰਾਤ ਘਰ 'ਚ ਭਸੂੜੀ।
ਹੁਣ ਸਾਡੇ ਨਾਲੋਂ ਵੱਖ ਸਾਡੇ ਸਾਏ ਹੋ ਗਏ।
ਸਾਡੀ ਜਾਨ ਦੇ ............।
ਝੱਟ ਚੜ੍ਹ ਜਾਣ ਉੱਤੇ ਲਾਉਣ ਉਂਗਲੀ ਸ਼ਰੀਕ।
ਰੱਬਾ ਇਹੋ ਜੇਹੇ ਪੁਤਰਾਂ ਨੂੰ ਬਖ਼ਸ਼ੀਂ ਤੌਫ਼ੀਕ।
'ਸ਼ਾਨ' ਤਾਈਂ ਸਾਡੋਂ ਚੰਗੇ ਚਾਚੇ, ਤਾਏ ਹੋ ਗਏ।

—0—

# ਸ਼ਹੀਦਾਂ ਨੂੰ ਸਲਾਮ

*ਅੰਮ੍ਰਿਤ ਕੌਰ ਕੰਬੋਜ*
*9815667994*

ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇ,
ਦੇਸ਼ ਦੀ ਅਜ਼ਾਦੀ ਲਈ ਸ਼ਹੀਦਾਂ ਨੂੰ ਸਲਾਮ ਏਂ।
ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇ।
ਦੇਸ਼ ਦੀ ਅਜ਼ਾਦੀ ਲਈ ਜਾਨਾਂ ਜਿਨ੍ਹਾਂ ਵਾਰੀਆਂ,
ਕਈਆਂ ਜੇਲ੍ਹਾਂ ਵਿੱਚ ਸਾਰੀ ਉਮਰਾਂ ਗੁਜਾਰੀਆਂ।
ਏਸੇ ਲਈ ਸ਼ਹੀਦਾਂ ਨੂੰ ਮੇਰਾ ਪ੍ਰਨਾਮ ਏਂ,
ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇ।
ਰਾਜਗੁਰੂ, ਸੁਖਦੇਵ, ਭਗਤ ਜਾਨਾਂ ਵਾਰ ਗਏ,
ਸਾਡੇ ਵੀਰ ਯੋਧਿਆਂ ਦੇ ਅੱਗੇ ਗੋਰੇ ਹਾਰ ਗਏ।
ਅੱਗੇ ਗੋਰੇ ਹਾਰ ਗਏ।
ਏਸੇ ਲਈ ਅਜ਼ਾਦੀਏ ਤੂੰ ਬੜੀ ਹੀ ਮਹਾਨ ਏਂ।
ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇ।
ਵੀਰ ਸਾਡੇ ਜਿਹਲੀਂ ਗਏ ਦਿਲ ਨਹੀਂ ਕੰਬਿਆ,
ਮਾਵਾਂ, ਭੈਣਾਂ, ਬੀਬੀਆਂ ਨੇ ਪਿੱਛੋਂ ਘਰ ਸਾਂਭਿਆ।
ਪਿੱਛੋਂ ਘਰ ਸਾਂਭਿਆ।
ਉੱਦਮ ਸਿੰਘ ਦੇਸ਼ ਲਈ ਹੋਇਆ ਕੁਰਬਾਨ ਏਂ,
ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇਂ।
ਅੱਜ ਸਾਡੇ ਦੇਸ਼ ਦੀਆਂ ਉੱਚੀਆਂ ਉਡਾਰੀਆਂ,
ਸਾਡੇ ਪਾਸੇ ਦੇਸ਼ ਦੇ ਜਵਾਨਾਂ ਮੱਲਾਂ ਮਾਰੀਆਂ।
ਜਵਾਨਾਂ ਮੱਲਾਂ ਮਾਰੀਆਂ।
ਖੇਡਾਂ ਤੇ ਖਿਡਾਰੀਆਂ ਦੀ ਬੜੀ ਉੱਚੀ ਸ਼ਾਨ ਏਂ,
ਦੇਸ਼ ਦੀ ਅਜ਼ਾਦੀ ਲਈ ਸ਼ਹੀਦਾਂ ਨੂੰ ਸਲਾਮ ਏਂ।
ਕਾਮਯਾਬੀਆਂ ਨੂੰ ਅੱਜ ਸਾਰਾ ਜੱਗ ਮੰਨਦਾ,
ਖੇਤਾਂ ਤੇ ਕਿਸਾਨੀ ਵਿੱਚੋਂ ਅੰਨ ਪਿਆ ਜੰਮਦਾ।
ਅੰਨ ਪਿਆ ਜੰਮਦਾ।
ਅੰਨ ਦੇ ਸਹਾਰੇ ਸਾਰਾ ਜੀਂਵਦਾ ਜਹਾਨ ਏਂ,
ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇ।
ਚਾਵਲਾ ਨੇ ਮਾਰੀ ਜਦੋਂ ਚੰਨ 'ਤੇ ਉਡਾਰੀ ਸੀ,
ਸਾਇੰਸ ਦੀਆਂ ਖੋਜਾਂ ਲਈ ਜਾਨ ਉਸ ਵਾਰੀ ਸੀ।
ਉਹਦੀ ਕੁਰਬਾਨੀ ਵੀ ਬੜੀ ਹੀ ਮਹਾਨ ਏਂ
ਦੇਸ਼ ਸਾਡਾ ਰੰਗਲਾ ਤੇ ਰੰਗਲੇ ਜਵਾਨ ਨੇ।
ਦੇਸ਼ ਲਈ ਅਜ਼ਾਦੀ ਏ ਤੂੰ ਬੜੀ ਹੀ ਮਹਾਨ ਏਂ।

—0—

# ਨਿੱਤ ਫੈਲਦੀਆਂ ਅਫਵਾਹਾਂ

*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਹਿੰਦੁਸਤਾਨ ਚ ਨਿੱਤ ਉਠਦੀਆਂ ਅਫਵਾਹਾਂ ਨੇ।
ਦੇਸ਼ ਖੋਖਲਾ ਕਰਤਾ ਗਰਮ ਹਵਾਵਾਂ ਨੇ।

ਕਦੇ ਵੀ ਸੁਖ ਦਾ ਸਾਹ ਨਾ ਏਥੇ ਆਉਂਦਾ ਏ।
ਨਵਾਂ ਨਵਾਂ ਕੋਈ ਸ਼ੋਸ਼ਾ ਰੋਜ਼ ਸਤਾਉਂਦਾ ਏ।

ਕਦੇ ਮੂਰਤੀਆਂ ਦੁੱਧ ਪੀਂਦੀਆਂ ਦਿੱਸਦੀਆਂ ਨੇ।
ਬਾਬਿਆਂ ਮੂਹਰੇ ਤੀਵੀਆਂ ਫਿਰਦੀਆਂ ਲਿਟਦੀਆਂ ਨੇ।

ਕੋਈ ਭੂਤ-ਪਰੇਤ ਜਿਹੇ ਕੱਢੀ ਜਾਂਦਾ ਏ।
ਕੋਈ ਅਣਜੰਮੀਆਂ ਪੇਟ ਚ ਵੱਢੀ ਜਾਂਦਾ ਏ।

ਕਿਸੇ ਦੇ ਪੱਲੇ ਠੀਕਰੀਆਂ, ਕੋਈ ਕਰੋੜਪਤੀ।
ਕਿਸੇ ਦੇ ਮਹਿਲ ਨੇ ਰੌਸ਼ਨ, ਕਿਸੇ ਦੀ ਗੁੱਲ-ਬੱਤੀ।

ਪੰਗੇ ਸਾਰੇ ਪਾਏ ਇਹਨਾਂ ਥੋੜਾਂ ਨੇ।
ਬੰਦਾ ਪਾਗ਼ਲ ਕਰਤਾ ਇਹਨਾਂ ਲੋੜਾਂ ਨੇ।

ਕੋਈ ਆਪੇ ਗੁੱਤਾਂ ਪਈ ਵਢਾਉਂਦੀ ਏ।
ਨਾਂ ਵਿਚਾਰੇ ਏਲੀਅਨ ਦਾ ਪਈ ਲਾਉਂਦੀ ਏ।

ਕੋਈ ਆਖੇ ਭੂਤ ਨੇ ਰਾਤੀਂ ਗੁੱਤ ਵੱਢੀ।
ਹੈਲਮਟ ਪਾ ਕੇ ਸੁੱਤੀ, ਤਾਂ ਵੀ ਵੱਢ ਛੱਡੀ।

ਫੈਸ਼ਨ ਦਾ ਇਹ ਪਾਇਆ ਸਾਰਾ ਪੁਆੜਾ ਏ।
ਕਲਜੁਗ ਤਾਹੀਓਂ ਕਹਿੰਦੇ ਬਾਹਲਾ ਮਾੜਾ ਏ।
ਕਲਜੁਗ ਤਾਹੀਓਂ ਕਹਿੰਦੇ ਬਾਹਲਾ ਮਾੜਾ ਏ।

—0—

## ਜੁੱਗੋ-ਜੁੱਗ ਅਟੱਲ ਗੁਰੂ ਗ੍ਰੰਥ ਸਾਹਿਬ

*ਜਸਪਾਲ ਸਿੰਘ ਕੰਵਲ*
*8968968397*

ਸਰਬੱਤ ਦੇ ਭਲੇ ਦੀ ਕਰੇ ਗੱਲ, ਗੁਰੂ ਗ੍ਰੰਥ ਸਾਹਿਬ।
ਜੁੱਗੋ-ਜੁੱਗ ਅਟੱਲ, ਗੁਰੂ ਗ੍ਰੰਥ ਸਾਹਿਬ।
ਸਿੱਖੀ, ਸਿਖਿਆ, ਗੁਰ ਵੀਚਾਰ ਦੀ ਹਾਮੀ ਭਰਦਾ ਏ।
ਕਿਰਤ, ਵਿਰਤ, ਨਾਮ-ਰੱਤੇ ਗੁਰਮੁਖ ਘੜ੍ਹਦਾ ਏ।
ਧਰਮ ਸਿਦਕ ਤੇ ਸਦਾਚਾਰ ਵੱਸ,
ਪੁੱਠੀ ਲੁਹਾਉਂਦਾ ਖੱਲ, ਗੁਰੂ ਗ੍ਰੰਥ ਸਾਹਿਬ।
ਜੁੱਗੋ-ਜੁੱਗ ਅਟੱਲ............।
ਨੇਕੀ-ਬਦੀ ਮੋਹ-ਮਾਇਆ, ਤਿਆਗ ਦੀ ਜੁਗਤੀ ਏ।
ਗਿਆਨ-ਧਿਆਨ, ਦਰਸ਼ਨ, ਬਰਕਤ ਦੀ ਗੁੜ੍ਹਤੀ ਏ।
ਜੇਹਾ ਬੀਜੈ ਸੋ ਲੁਣੈ ਦਾ,
ਸਿਖਾਉਂਦਾ ਇਲਾਹੀ ਵੱਲ, ਗੁਰੂ ਗ੍ਰੰਥ ਸਾਹਿਬ।
ਜੁੱਗੋ-ਜੁੱਗ ਅਟੱਲ............।
ਭਗਤਾਂ, ਭੱਟਾਂ, ਮਹਾਂ-ਪੁਰਖਾਂ ਤੇ ਨਾਨਕ ਸ਼ਾਂਹ ਦਾ ਨੂਰ ਹੈ ਇਹ।
ਅੰਮ੍ਰਿਤ ਬੂੰਦ ਸੁਹਾਵਣੀ ਰੱਤਿਆ, ਸ਼ਬਦ ਗੁਰੂ ਦਾ ਸਰੂਰ ਹੈ ਇਹ।
ਗੁਰ ਬਾਣੀ ਦਾ ਬੋਹਿਥ............।
ਭਵੰਡਰਾਂ 'ਚ ਪਾਉਂਦਾ ਠੱਲ, ਗੁਰੂ ਗ੍ਰੰਥ ਸਾਹਿਬ।
ਜੁੱਗੋ-ਜੁੱਗ ਅਟੱਲ............।
ਦੂਈ-ਦਵੈਤ ਤੇ ਢਾਣੀ ਛੱਡ ਚਹੁੰ ਵਰਨਾਂ ਦੀ।
ਬਣ ਜਗਿਆਸੂ ਇੱਕ ਦਾ ਲੈ ਸ਼ਰਣ ਕਮਲ ਚਰਨਾਂ ਦੀ।
ਕੰਵਲ ਇਹ ਜੀਵਨ ਜਾਂਚ ਤੇ,
ਹਰ ਸਮੱਸਿਆ ਦਾ ਹੱਲ, ਗੁਰੂ ਗ੍ਰੰਥ ਸਾਹਿਬ।
ਨਾਸਾ ਤੱਕ ਪਹੁੰਚਾਈ ਤੜਥੱਲ, ਗੁਰੂ ਗ੍ਰੰਥ ਸਾਹਿਬ।
ਜੁੱਗੋ ਜੁੱਗ ਅਟੱਲ, ਗੁਰੂ ਗ੍ਰੰਥ ਸਾਹਿਬ

—0—

## ਗੀਤ

*ਜਰਨੈਲ ਸਿੰਘ ਹਸਨਪੁਰੀ*
*9915287535*

ਪੈਸੇ ਲੈ ਕੇ ਉਧਾਰੇ, ਝੱਟ ਦਿੰਦੇ ਝੱਗਾ ਝਾੜ।
ਕਿਤੇ ਮੁਕਰ ਨਾ ਜਾਵੇ, ਰੱਖੋ ਹੱਥ ਵਿੱਚ ਨਾੜ।

ਦੇਉਂ ਥੋੜੇ ਦਿਨਾਂ ਤਾਂਈ, ਹਾਲੇ ਹੱਥ ਮੇਰਾ ਤੰਗ।
ਦਿੰਦੇ ਤੋੜਕੇ ਜੁਆਬ, ਫੇਰ ਕਰਦੇ ਨੀ ਸੰਗ।
ਘਰੀਂ ਹੁੰਦੇ ਦੁੱਖ ਸੁੱਖ, ਲਵੇ ਇਸ ਦੀ ਜੋ-ਆੜ।
ਕਿਤੇ ਮੁਕਰ ਨਾ ਜਾਵੇ................।

ਗਿਆ ਗੁਜ਼ਰ ਹੈ ਚਾਚਾ, ਦਿੰਦੇ ਜੀਂਦੇ ਨੂੰ ਹੀ ਮਾਰ।
ਕੀ ਤਾਂ ਲਾਣਾ ਹੈ ਬਹਾਨਾ, ਲੈਂਦੇ ਦਿਲ ਵਿੱਚ ਧਾਰ।
ਮੈਥੋਂ ਬੋਲ ਨਹੀਂ ਹੁੰਦਾ, ਮੇਰੀ ਦੁਖਦੀ ਹੈ ਜਾੜ੍ਹ।
ਕਿਤੇ ਮੁਕਰ ਨਾ ਜਾਵੇ................।

ਫੀਸ ਕੁੜੀ ਦੀ ਭਰਾਣੀ, ਨਹੀਂ ਕੱਟ ਦੇਣਾ ਨਾਮ।
ਕਿੱਡਾ ਢੀਠ ਦੇਖੋ ਬੰਦਾ, ਆਪ ਪੀਵੇ ਨਿੱਤ ਜਾਮ।
ਕਰੋ ਬਣਦੀ ਲਿਹਾਜ਼, ਦੇਵੋ ਥੋੜਾ ਥੋੜਾ ਝਾੜ।
ਕਿਤੇ ਮੁਕਰ ਨਾ ਜਾਵੇ................।

"ਹਸਨਪੁਰੀ" ਬੰਦਾ ਮੁੱਕੇ, ਪਰ ਮੁੱਕਣ ਨਾ ਲਾਰੇ।
ਦੇ ਕੇ ਲੱਕੜ ਦਾ ਮੁੰਡਾ, ਗੱਲਾਂ ਬਾਤਾਂ ਨਾਲ ਸਾਰੇ।
ਮੰਗ ਥੋੜੇ ਜਿਹੇ ਦਿਨ, ਪਿੱਛੋਂ ਨੱਕ ਲਵੇ ਚਾੜ੍ਹ।
ਕਿਤੇ ਮੁਕਰ ਨਾ ਜਾਵੇ, ਰੱਖੋ ਹੱਥ ਵਿੱਚ ਨਾੜ।

—0—

## ਸੋਧ

ਪਾਠਕਾਂ ਦੇ ਧਿਆਨ ਹਿੱਤ ਦਸਿਆ ਜਾਂਦਾ ਹੈ ਜੂਨ, 2017 ਦੇ ਅੰਕ ਵਿੱਚ ਸ: ਸੰਪੂਰਨ ਸਿੰਘ ਦੇ ਲੇਖ ਹਰੀ ਸਿੰਘ ਨਲਵਾ, ਬੰਦੇ ਬਹਾਦਰ ਦੀ ਸ਼ਖਸ਼ੀਅਤ ਤੋਂ ਕਿਵੇਂ ਪ੍ਰਭਾਵਿਤ ਹੋਇਆ ਦੇ ਸਫ਼ਾ ਨੰ: 13 'ਤੇ ਪੀਰ ਬੁਧੂ ਸ਼ਾਹ ਦੇ ਚਾਰ ਪੁਤਰ ਲਿਖੇ ਗਏ ਸਨ ਕਿਰਪਾ ਕਰਕੇ ਚਾਰ ਦੀ ਥਾਂ ਤੇ ਦੋ ਪੁੱਤਰ ਪੜ੍ਹੇ ਜਾਣ ਜੀ।

**ਸੰਪਾਦਕ**

# ਸਹਿਯੋਗੀਆਂ ਦੇ ਪੱਤਰ

ਸਤਿਕਾਰਯੋਗ ਪ੍ਰਿੰ. ਨਸੀਬ ਸਿੰਘ ਸੇਵਕ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ।।

ਵਾਹਿਗੁਰੂ ਜੀ ਕੀ ਫ਼ਤਿਹ।।

ਆਪ ਜੀ ਦੀ ਦੁਆਰਾ ਭੇਜੀ 'ਭਾਈ ਦਿੱਤ ਸਿੰਘ ਪੱਤ੍ਰਿਕਾ' ਲਗਾਤਾਰ ਮਿਲ ਰਹੀ ਹੈ। ਤੁਸੀਂ ਜੋ ਸਿੱਖੀ ਸਿਧਾਂਤਾਂ ਨੂੰ ਪਰਚਾਰਨ ਅਤੇ ਸਿੱਖੀ ਦੇ ਦੁਸ਼ਮਣਾਂ ਨੂੰ ਨਿਕਾਰਣ ਦੀ ਸੇਵਾ ਬੇ-ਲੌਸ ਹੋ ਕੇ ਕਰ ਰਹੇ ਹੋ, ਇਹ ਅਤਿਅੰਤ ਲੋੜੀਦੀ ਅਤੇ ਸਹੀ ਸੇਧ ਪ੍ਰਦਾਨ ਕਰਨ ਵਾਲੀ ਹੈ। ਇਸ ਪੱਤ੍ਰਿਕਾ ਦੀ ਹਰ ਲਿਖਤ ਪ੍ਰਪੱਕ ਅਤੇ ਸਮਾਜ ਵਾਸਤੇ ਕਲਿਆਣਕਾਰੀ ਹੁੰਦੀ ਹੈ। ਸਾਰੀਆਂ ਰਚਨਾਵਾਂ ਸਲਾਹੁਣ-ਯੋਗ ਹੋਣ ਦੇ ਨਾਲ ਨਾਲ ਇਸ ਵਾਰ ਜੋ ਤੁਸਾਂ ਸੰਪਾਦਕੀ ਵਿੱਚ ਸਿੱਖੀ ਦੇ ਜੜ੍ਹੀਂ ਬਹਿਣ ਵਾਲੇ ਡੇਰਾਂ-ਵਾਦ ਬਾਰੇ ਬਹੁਤ ਬੇਬਾਕ ਹੋ ਕੇ ਲਿਖਿਆ ਹੈ ਉਹ ਅਤਿਅੰਤ ਸਲਾਹੁਣਯੋਗ ਹੈ। ਇਸ ਵਿੱਚ ਹੋਰ ਵੀ ਵਾਧਾ ਤੁਸਾਂ 'ਕੂਕਿਆਂ' ਬਾਰੇ ਸੱਚ ਕਹਿ ਕੇ ਕੀਤਾ ਹੈ, ਸਿੱਖ ਪਰਚਾਰਕ ਵੀ ਇਹਨਾਂ ਬਾਰੇ ਬੋਲਣ ਤੋਂ ਤ੍ਰਭਕਦੇ ਹਨ। ਸ. ਬੀਰ ਦਵਿੰਦਰ ਸਿੰਘ ਹੁਰਾਂ ਦਾ ਭਾਈ ਨੰਦ ਲਾਲ ਜੀ 'ਗੋਇਆ' ਬਾਰੇ ਲੇਖ ਵੀ ਇਸ ਅੰਕ ਦੀ ਵੱਡੀ ਪ੍ਰਾਪਤੀ ਹੋ ਗਈ। ਵਾਹਿਗੁਰੂ ਤਹਾਨੂੰ ਵੱਡੀ ਵੱਡੀ ਉਮਰ ਬਖ਼ਸ਼ੇ ਤੇ ਤੁਸੀਂ ਅਨੰਤਕਾਲ ਤੱਕ ਸਿੱਖੀ ਦਾ ਰਾਹ ਵਿਖਾਉਂਦੇ ਰਹੋ।

ਇਹਨਾਂ ਬੇਨਤੀਆਂ ਦੇ ਨਾਲ ਹੀ ਇੱਕ ਗ਼ਜ਼ਲ ਵੀ ਹਾਜ਼ਿਰ ਕਰ ਰਿਹਾ ਹਾਂ, ਪਰਚੇ ਵਿੱਚ ਜਗਾਹ ਦੇ ਕੇ ਧੰਨਵਾਦੀ ਬਨਾਉਣਾ ਜੀ।

ਤੁਹਾਡਾ ਆਪਣਾ,

ਅਮਰਜੀਤ ਸਿੰਘ ਸੰਧੂ

----0----

ਸਤਿਕਾਰਯੋਗ ਪ੍ਰਿੰ. ਨਸੀਬ ਸਿੰਘ ਸੇਵਕ ਜੀਓ,

ਸਤਿ ਸ੍ਰੀ ਅਕਾਲ

ਜੁਲਾਈ ਅੰਕ ਵਿੱਚ ਮੇਰਾ ਗੀਤ ਛਾਪਣ ਲਈ ਆਪ ਜੀ ਦਾ ਧੰਨਵਾਦ। ਇਹ ਰਚਨਾ ਬਾਬਾ ਦੀਪ ਸਿੰਘ ਜੀ 'ਤੇ ਅਤੇ ਦੂਜੀ ਅਗਸਤ 2017 ਦੇ ਅੰਕ ਲਈ ਹਾਜਰ ਹੈ।

ਆਪ ਦਾ ਸੰਪਾਦਕੀ ਬਹੁਤ ਹੀ ਚੰਗਾ ਅਤੇ ਰਾਹ ਰੁਸ਼ਨਾਉਣ ਵਾਲਾ ਹੈ। ਇਨ੍ਹਾਂ ਮਜ਼ਾਰਾਂ 'ਤੇ ਮੁਸਲਮਾਨ ਨਹੀਂ ਜਾਂਦੇ ਸਿੱਖ ਹੀ ਜਾਂਦੇ ਨੇ। ਇਹ ਸਿੱਖੀ ਦੇ ਸਿਧਾਂਤਾਂ ਦਾ ਘਾਣ ਹੈ। ਮੈਨੂੰ ਆਸ ਹੈ ਕਿ ਇਸ ਲੇਖ ਨੂੰ ਪੜ੍ਹ ਕੇ ਕੁਝ ਲੋਕਾਂ ਨੂੰ ਅਕਲ ਆਏਗੀ ਹੈ।

ਆਪ ਦਾ ਵੀਰ

ਸਰਦਾਰ ਪੰਛੀ

----0----

***ਰੰਗਦਾਰ ਪੰਨਾ 2 ਦਾ ਬਾਕੀ***

ਬਾਬਿਆਂ ਨੂੰ ਵੀ ਰਜ ਕੇ ਰਗੜੇ ਲਾਏ ਗਏ ਹਨ:

ਅੱਜ ਕੱਲ ਬਾਬੇ ਬੜੇ ਵਚਿਤ੍ਰ ਨੇ।
ਨਿਤ ਖੇਡਦੇ ਨਵੇਂ ਚਲਿਤ੍ਰ ਨੇ।
ਗੁਰਮਤਿ ਦੇ ਕੱਟੜ ਵੈਰੀ ਨੇ ਇਹ,
ਪਰ ਬਿਪਰਵਾਦ ਦੇ ਪਕੇ ਮਿਤਰ ਨੇ।
ਅੱਜ ਕੱਲ ਬਾਬੇ ਬੜੇ ਵਚਿਤ੍ਰ ਨੇ।

ਸਿੱਖ ਪੰਥ ਨੂੰ ਅੰਦਰੋ-ਅੰਦਰੀ ਖਾਣ ਲੱਗੇ
ਘੁਣ ਦੇ ਵਾਂਗੂੰ ਜਨਾਬ, ਡੇਰੇ ਸੰਤਾਂ ਦੇ।

ਹਰ ਰੋਜ਼ ਹੀ ਹੁੰਦੀ ਏ ਕਿਸੇ ਬੀਬੀ ਦੀ
ਇੱਜ਼ਤ ਖੇਹ-ਖਰਾਬ, ਡੇਰੇ ਸੰਤਾਂ ਦੇ।

ਗੱਲ ਕੀ ਸ਼ਾਨ ਸਾਹਿਬ ਨੇ ਮੌਜੂਦਾ ਹਾਲਾਤਾਂ, ਕਾਰਵਾਈਆਂ, ਹਰ ਤਰ੍ਹਾਂ ਦੀਆਂ ਬੁਰਾਈਆਂ ਤੇ ਆਪਣੀ ਨਜ਼ਰ ਰੱਖੀ ਹੋਈ ਹੈ ਤੇ ਆਪਣੀ ਕਲਮ ਦੀ ਨੋਕ ਤੇ ਪਰਖਿਆ ਹੈ।

ਇਹ ਇਨ੍ਹਾਂ ਦਾ ਦੂਜਾ ਸਫਲ ਕਾਰਜ ਹੈ ਜੋ ਅਤਿ ਸ਼ਲਾਘਾ ਯੋਗ ਹੈ। ਸਮੁਚੇ ਤੌਰ ਤੇ ਇਹ ਕਹਿਣ ਵਿੱਚ ਕੋਈ ਸੰਕੋਚ ਨਹੀਂ ਕਿ ਸ: ਹਰਬੰਸ ਸਿੰਘ ਸ਼ਾਨ ਇਕ ਹੱਥੀ ਕੰਮ ਕਰਨ ਵਾਲੇ ਦੇ ਨਾਲ-ਨਾਲ ਇਕ ਮਹਾਨ ਸਮਾਜ ਸੁਧਾਰਕ ਕਵੀ ਹੈ।

----0----

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD


ਸ. ਪ੍ਰੀਤਮ ਸਿੰਘ ਭੁਪਾਲ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਬਲਬੀਰ ਸਿੰਘ ਬੇਲੀ


ਸ. ਗੁਰਮੇਲ ਸਿੰਘ ਖਾਲਸਾ


ਸ. ਇਕਵਾਕ ਸਿੰਘ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਰਣਬੀਰ ਸਿੰਘ


ਸ. ਗੁਰਮੇਲ ਸਿੰਘ ਖਾਲਸਾ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਅਮਰੀਕ ਸਿੰਘ ਸ਼ੇਰਖਾਂ


ਸ. ਪ੍ਰੀਤਮ ਸਿੰਘ ਢਾਡੀ


ਸ. ਸਰਦਾਰ ਪੰਛੀ


ਸ. ਜਸਪਾਲ ਸਿੰਘ ਕੰਵਲ


ਸ. ਰਣਜੀਤ ਸਿੰਘ ਕਾਂਝਲਾ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036